੨੯ ਵਾਂ ਸਾਲ

# ਵਰਿਆਮ

ਜੁਲਾਈ, ੨੦੦੩



ਬਾਬੀਹਾ ਅੰਮ੍ਰਿਤ ਵੇਲੇ ਬੋਲਿਆ, ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ, ਵਰਸਹੁ ਕਿਰਪਾ ਧਾਰਿ॥




੧੭-੧੮ ਜਨਵਰੀ, ੧੮੭੨ ਨੂੰ ਮਲੇਰ ਕੋਟਲੇ ਵਿਚ ਤੋਪਾਂ ਨਾਲ ਸ਼ਹੀਦ ਕੀਤੇ ਗਏ ਜੋਗਾ ਪਿੰਡ ਦੇ ਬਾਬਾ ਸ਼ਾਮ ਸਿੰਘ, ਬਾਬਾ ਜਵਾਹਰ ਸਿੰਘ, ਬਾਬਾ ਸੱਦਾ ਸਿੰਘ ਅਤੇ ਬਾਬਾ ਕਿਸ਼ਨ ਸਿੰਘ ਦੀ ਯਾਦ ਵਿਚ ਉਸਾਰੇ ਜਾਣ ਵਾਲੇ 'ਯਾਦਗਾਰੀ ਦਰਵਾਜੇ' ਦਾ ਨੀਂਹ ਪੱਥਰ ਮਾਨਯੋਗ ਸ੍ਰੀ ਠਾਕਰ ਉਦੇ ਸਿੰਘ ਜੀ ਨੇ ੨੧ ਮਈ, ੨੦੦੩ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਆਪਣੇ ਕਰ-ਕਮਲਾਂ ਨਾਲ ਪਿੰਡ ਜੋਗਾ ਵਿਚ ਰੱਖਿਆ, ਇਸ ਸਮੇਂ ਦੀ ਤਸਵੀਰ ਵਿਚ ਸ੍ਰੀ ਠਾਕਰ ਜੀ, ਡਾ. ਹਰਮੰਦਰਜੀਤ ਕੌਰ ਅਤੇ ਸ੍ਰ. ਜਗਦੀਸ਼ ਸਿੰਘ ਵਰਿਆਮ ਨੀਂਹ ਪੱਥਰ ਪਾਸ ਖੜ੍ਹੇ ਹਨ।





ਨੀਂਹ ਪੱਥਰ ਸਮਾਗਮ ਸਮੇਂ ਸਟੇਜ ਤੇ ਬੈਠੇ ਖੱਬਿਓਂ ਸ੍ਰੀ ਠਾਕਰ ਉਦੇ ਸਿੰਘ ਜੀ, ਜਿਲਾ ਮਾਨਸਾ ਦੇ ਏ. ਡੀ. ਸੀ. ਸ੍ਰੀ ਕੁਲਵੰਤ ਸਿੰਘ, ਸ੍ਰ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਅਤੇ ਸੰਤ ਦਲੀਪ ਸਿੰਘ ਜੀ। ਖੱਬੇ ਡਾ. ਹਰਮੰਦਰਜੀਤ ਕੌਰ ਧੰਨਵਾਦੀ ਸ਼ਬਦ ਕਹਿੰਦੇ ਹੋਏ।

# ਵਰਿਆਮ

ਜੁਲਾਈ-੨੦੦੩
ਜਿਲਦ-੨੮
ਅੰਕ-੯

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



## ਕਵੀ

ਜਿਸ ਬੰਦੇ ਨੂੰ ਸਦਾ ਜਵਾਨੀ ਦਾ, ਸਦਾ ਬਹਾਰ ਦਾ ਖੇੜਾ ਚੜ੍ਹਿਆ ਰਹੇ, ਕੇਸ ਧੌਲੇ ਹੋ ਜਾਣ, ਹੱਡੀ ਮਾਸ ਸਿਥਲ ਹੋ ਜਾਏ, ਨਿਰਬਲ ਗਰੀਬ ਹੋਵੇ, ਪਰ ਰੂਹ ਵਿਚ ਸਦਾ ਬਹਾਰ ਦੇ ਰੰਗ ਖਿੜੇ ਹੋਣ, ਉਹ ਭਾਵੇਂ ਇਕ ਅੱਖਰ ਨਾ ਲਿਖੇ, ਭਾਵੇਂ ਇਕ ਵਚਨ ਨਾ ਬੋਲੇ, ਉਹ ਕਵੀ ਹੈ। ਉਹਦਾ ਤੱਕਣਾ, ਉਹਦੀ ਬਾਂਹ ਦੀ ਉਲਾਰ, ਉਹਦਾ ਬਹਿਣਾ, ਚਲਣਾ, ਖਾਣਾ, ਪੀਣਾ, ਪਹਿਨਣਾ ਕਾਵਯ ਹੈ, ਜੇ ਕਦੀ ਕੋਈ ਗੱਲ ਕਰੇ ਅਤੇ ਉਹ ਲਿਖ ਲਈ ਜਾਏ, ਉਹ ਉਚਾ ਸਾਹਿਤਯ ਹੈ, ਕਵਿਤਾ ਹੈ।

*ਪ੍ਰੋ. ਪੂਰਨ ਸਿੰਘ*
*ਖੁੱਲ੍ਹੇ ਲੇਖ*

ਸੰਪਾਦਕੀ

# ਸੁਣੋ ਗੁਰੂ ਬਾਬੇ ਦੀ ਗੱਲ !

ਪਿੰਡ ਤਲ੍ਹਣ ਵਿੱਚ ਸਥਾਪਤ ਇਕ ਗੁਰਦੁਆਰੇ ਨਾਲ ਸਬੰਧਤ ਇਕ ਝਗੜਾ ਏਨਾ ਤੂਲ ਫੜ ਗਿਆ ਕਿ ਇਕ ਵਾਰ ਫੇਰ ਪੰਜਾਬ ਤੇ ਸਾੜ੍ਹਸਤੀ ਦਾ ਝਉਲਾ ਪੈ ਗਿਆ ਸੀ। ਜਲੰਧਰ ਫਗਵਾੜਾ ਤੇ ਹੋਰ ਥਾਵਾਂ ਤੇ ਕਈ ਦਿਨ ਕਰਫਿਊ ਲਗਾ ਰਿਹਾ। ਜਲੰਧਰ ਵਿਚ ਗੋਲੀ ਵੀ ਚੱਲੀ। ਅਜੇ ਬਹੁਤਾ ਸਮਾਂ ਨਹੀਂ ਹੋਇਆ ਜਦੋਂ ਪੰਜਾਬ ਦੇ ਲੋਕਾਂ ਨੇ ਬੜਾ ਵੱਡਾ ਸੰਤਾਪ ਭੋਗਿਆ ਸੀ।

ਪੰਜਾਬ ਗੁਰੂਆਂ ਦੀ ਧਰਤੀ ਹੈ। ਪ੍ਰੋ. ਪੂਰਨ ਸਿੰਘ ਦਾ ਮਸ਼ਹੂਰ ਕਥਨ ਹੈ ਪੰਜਾਬ ਜੀਂਦਾ ਗੁਰਾਂ ਦੇ ਨਾਮ ਤੇ ਹੈ। "ਮਿਠੀ ਲਗਦੀ ਗੁਰੂ ਜੀ ਤੇਰੀ ਬਾਣੀ" ਦਾ ਵੀ ਇਥੇ ਬੋਲ ਬਾਲਾ ਹੈ। ਸਗਲੀ ਚਿੰਤ ਮਿਟਾਉਣ ਵਾਲੀ ਬਾਣੀ ਦੇ ਲਗਾਤਾਰ ਕਈ ਕਈ ਅਖੰਡ ਪਾਠ ਹੋਰਾਂ ਥਾਵਾਂ ਦੇ ਨਾਲ ਨਾਲ ਪਿੰਡ ਤਲ੍ਹਣ ਦੇ ਗੁਰਦੁਆਰੇ ਵਿੱਚ ਵੀ ਹੁੰਦੇ ਰਹਿੰਦੇ ਹਨ ਅਤੇ ਸ੍ਰੀ ਅਮ੍ਰਿਤਸਰ ਹਰਮੰਦਰ ਸਾਹਿਬ ਤੋਂ ਗੁਰਬਾਣੀ ਕੀਰਤਨ ਦਾ ਪਰਚਾਰ ਪ੍ਰਸਾਰ ਟੈਲੀਵੀਜਨ ਰੇਡਿਓ ਰਾਹੀਂ ਰੋਜ਼ਾਨਾ ਹੁੰਦਾ ਹੈ। ਪਰ ਫਿਰ ਵੀ ਪੰਜਾਬ ਵਿੱਚ ਕਦੇ ਵੱਖ ਵੱਖ ਫਿਰਕਿਆਂ ਜ਼ਾਤਾਂ ਸੰਪਰਦਾਵਾਂ ਵਿੱਚ ਅਤੇ ਕਦੇ ਇਕੋ ਧਰਮ ਦੇ ਵਿੱਚ ਆਪਸੀ ਟਕਰਾਓ ਤੇ ਕਲਹ ਕਲੇਸ਼ ਦਾ ਵਾਤਾਵਰਣ ਬਣ ਜਾਂਦਾ ਹੈ।

ਗੁਰਬਾਣੀ ਗਿਆਨ ਦਾ ਸਮੁੰਦਰ ਹੈ। ਅਨਗਿਣਤ ਲਾਲ ਰਤਨ ਇਸ ਵਿੱਚ ਪਏ ਹਨ। ਆਮ ਤੌਰ ਤੇ ਅਸੀਂ ਬਾਣੀ ਪੜ੍ਹਦੇ ਸੁਣਦੇ ਹਾਂ ਪਰ ਬਹੁਤ ਕੁਝ ਐਸਾ ਹੈ ਜੋ ਕੇਵਲ ਕੰਨਾ ਦੇ ਆਰ-ਪਾਰ ਹੀ ਵਿਚਰਦਾ ਹੈ। ਬਹੁਤ ਸਾਰੇ ਵਿਚਾਰ ਐਸੇ ਹਨ ਜੇ ਉਹਨਾਂ ਵਲ ਜ਼ਰਾ ਵੀ ਧਿਆਨ ਦਈਏ ਤਾਂ ਆਪਣੀਆਂ ਹੀ ਨਹੀਂ ਕੁਲ ਦੁਨੀਆਂ ਦੀਆਂ ਸਮਸਿਆਵਾਂ ਦਾ ਹਲ ਭੀ ਲਭਿਆ ਜਾ ਸਕਦਾ ਹੈ। ਅਜੇਹੀ ਹੀ ਇਕ ਤੁਕ ਹੈ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ। ਗੁਰੂ ਜੀ ਕਹਿੰਦੇ ਹਨ ਕਿ ਦੁਨੀਆਂ ਤੇ ਜਿਨਾ ਚਿਰ ਰਹਿਣਾ ਹੈ। ਕੁਝ ਦੂਸਰੇ ਦੀ ਗਲ ਸੁਨਣੀ ਚਾਹੀਦੀ ਹੈ ਕੁਝ ਆਪਣੀ ਕਹਿਣੀ ਚਾਹੀਦੀ ਹੈ।

ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ

ਭਾਵ ਵਾਰਤਾਲਾਪ ਤੋਂ ਹੈ। ਜਦੋਂ ਅਸੀਂ ਵਾਰਤਾਲਾਪ ਕਰਦੇ ਹਾਂ ਤਾਂ ਕੁਝ ਦੂਸਰੇ ਪਾਸੋਂ ਗ੍ਰਹਿਣ ਕਰਦੇ ਹਾਂ ਅਤੇ ਕੁਝ ਦੂਸਰਾ ਸਾਡੇ ਪਾਸੋਂ ਲੈਂਦਾ ਹੈ। ਕੁਝ ਛੱਡਿਆ ਜਾਂਦਾ ਹੈ ਕੁਝ ਪ੍ਰਾਪਤ ਕੀਤਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਸਾਰੇ ਜੀਵਨ ਵਿੱਚ ਵਿਚਾਰਾਂ ਦੇ ਆਦਾਨ ਪ੍ਰਦਾਨ ਨੂੰ ਬਹੁਤ ਮਹਤਤਾ ਦਿੱਤੀ ਹੈ। ਅਤੇ ਇਸੇ 'ਹਥਿਆਰ' ਨਾਲ ਹੀ ਉਹਨਾਂ ਨੇ ਵੱਡੇ ਵੱਡੇ ਕਿਲੇ ਸਰ ਕੀਤੇ ਪਰ ਇਸ ਗਲ ਵਲ ਸਾਡਾ ਧਿਆਨ ਹੀ ਨਹੀਂ ਜਾ ਰਿਹਾ।

ਅਜ ਵਖ ਵਖ ਮੁਲਕਾਂ ਵਿੱਚ ਗਲ ਬਾਤ ਦਾ ਬੜਾ ਚਰਚਾ ਹੈ। ਸਾਡੇ ਆਪਣੇ ਮੁਲਕ ਅਤੇ ਗਵਾਂਢੀ ਦੇਸ਼ ਵਿੱਚ ਮੁੜ ਵਾਰਤਾਲਾਪ ਸ਼ੁਰੂ ਹੋਣ ਦੇ ਚਰਚੇ ਹਨ ਅਤੇ ਹੋਰ ਮੁਲਕਾਂ ਨਾਲ ਵੀ ਚਲ ਰਹੀ ਹੈ। ਵਾਰਤਾਲਾਪ ਬੰਦ ਦਾ ਰਸਤਾ ਜੰਗ ਵਲ ਜਾਂਦਾ ਹੈ। ਇਹ ਇਕ ਵੱਡੀ ਹਕੀਕਤ ਹੈ ਕਿ ਦੁਨੀਆਂ ਦੀ ਵੱਡੀ ਤੋਂ ਵੱਡੀ ਜੰਗ ਦਾ ਅੰਤ ਵਾਰਤਾਲਾਪ ਨਾਲ ਹੀ ਹੁੰਦਾ ਹੈ। ਸਿਖ ਇਤਿਹਾਸ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੋ ਐਸੀਆਂ ਪਾਵਣ ਹਸਤੀਆਂ ਹੋਈਆਂ ਹਨ ਜਿਨ੍ਹਾਂ ਨੇ ਸ਼ਸਤਰਧਾਰੀ ਹੋ ਕੇ ਆਪ ਜੰਗ ਲੜੇ ਅਤੇ ਜੰਗਾਂ ਦੀ ਰਹਿਨੁਮਾਈ ਕੀਤੀ। ਦਸਵੇਂ ਗੁਰ ਜੀ ਦੀ ਬਾਣੀ ਵਿੱਚ ਯੁਧ ਕਰਨ ਦੇ ਚਾਓ ਬਾਬਤ ਆਮ ਲਿਖਿਆ ਮਿਲਦਾ ਹੈ। ਬਹੁਤ ਘਲੂਘਾਰੇ ਵੀ ਹੋਏ ਪਰ ਅੰਤ ਵਿੱਚ ਗੁਰੂ ਸਾਹਿਬਾਨ ਨੇ ਵੀ ਵਰੋਧੀ ਤਾਕਤਾਂ ਨਾਲ ਵਾਰਤਾਲਾਪ ਕੀਤਾ। ਗਲ ਬਾਤ ਕੀਤੀ ਮੁੜ ਸੁਣਿਆ ਕੁਝ ਕਿਹਾ।

ਵਾਰਤਾਲਾਪ ਦੀ ਅਣਹੋਂਦ ਵਿਚ ਝਗੜੇ ਬਹੁਤ ਭਿਆਨਕ ਰੂਪ ਵੀ ਧਾਰ ਲੈਂਦੇ ਹਨ ਇਸ ਦਾ ਏਹੀ ਕਾਰਨ ਹੈ ਕਿ ਗਲ ਬਾਤ ਦੀ ਥਾਂ ਲਾਠੀ, ਕਿਰਪਾਨ, ਤਰਸ਼ੂਲ ਨਾਲ ਮਸਲੇ ਹਲ ਕਰਨ ਦਾ ਜਤਨ ਕੀਤਾ ਜਾਂਦਾ ਹੈ। ਪਰ ਅਜ ਤਕ ਦੇ ਇਤਿਹਾਸ ਵਿੱਚ ਜਾਬਰ ਤੋਂ ਜਾਬਰ ਬੰਦਾ ਵੀ ਵਿਰੋਧੀ ਵਿਚਾਰਾਂ ਨੂੰ ਖਤਮ ਨਹੀਂ ਕਰ ਸਕਿਆ। ਬੰਦਾ ਮਾਰਿਆ ਜਾ ਸਕਦਾ ਹੈ ਵਿਚਾਰ ਨਹੀਂ ਮਾਰਿਆ ਜਾ ਸਕਦਾ।

ਭਾਰਤ ਪਾਕਿਸਤਾਨ ਵਿੱਚ ਮੁੜ ਗਲ-ਬਾਤ ਦੀਆਂ ਗਲਾਂ ਹੋ ਰਹੀਆਂ ਹਨ ਚੰਗੀ ਗੱਲ ਹੈ। ਕੁਝ ਲੈ ਦੇ ਕੇ ਹੀ ਅੰਤ ਮਸਲੇ ਹਲ ਹੋਣੇ ਹਨ। ਗੁਰੂ ਨਾਨਕ ਦੇਵ ਜੀ ਨੇ ਜੋ ਅਮਨ ਸ਼ਾਂਤੀ ਦਾ ਫਾਰਮੂਲਾ ਦਿਤਾ ਹੈ ਇਸ ਫਾਰਮੂਲੇ ਨੂੰ ਗੁਰੂ ਜੀ ਦੇ ਪੈਰੋਕਾਰ ਆਪ ਵੀ ਅਪਨਾਉਣ ਤਾਂ ਆਪਣੇ ਸਮਾਜ, ਦੇਸ਼ ਵਿਚੋਂ ਹੀ ਨਹੀਂ ਕੁਲ ਦੁਨੀਆਂ ਵਿਚੋਂ ਹੀ ਡਰ ਭੈਅ ਖਿਚਾਅ ਮੇਟਣ ਵਿੱਚ ਸਹਾਈ ਹੋ ਸਕਦੇ ਹਨ।

ਅਜੇ ਤੱਕ ਤਾਂ ਸਿਖ ਸਮਾਜ ਲੋਕਾਂ ਨੂੰ ਦਸ ਵੀ ਨਹੀਂ ਸਕਿਆ ਕਿ ਸਾਡੇ ਗੁਰੂ ਜੀ ਨੇ ਸ਼ਾਂਤੀ ਅਤੇ ਸਰਬਤ ਦੇ ਭਲੇ ਲਈ ਕਿਡੀ ਉਚੀ ਸੁਨਿਹਰੀ ਗਲ ਕਹੀ ਹੈ।

*—ਜਗਦੀਸ਼ ਸਿੰਘ*

# 'ਰਾਮਾਵਤਾਰ' ਤੇ 'ਕ੍ਰਿਸ਼ਨਾਵਤਾਰ'
## ਪਾਠਗਤ ਅਧਿਐਨ

*—ਡਾ. ਜਗਬੀਰ ਸਿੰਘ*

'ਦਸਮ ਗ੍ਰੰਥ' ਪੰਜਾਬ ਦੀ ਧਰਤੀ ਉੱਤੇ ਰਚਿਆ ਗਿਆ ਇਕ ਅਜਿਹਾ ਵੱਡ-ਆਕਾਰੀ ਗ੍ਰੰਥ ਹੈ ਜਿਸਨੇ ਮੱਧਕਾਲੀਨ ਪੰਜਾਬ ਅਤੇ ਭਾਰਤ ਵਿਚ ਸੱਭਿਆਚਾਰਕ ਨਵ-ਜਾਗ੍ਰਿਤੀ ਅਤੇ ਕ੍ਰਾਂਤੀ ਦੀ ਲਹਿਰ ਨੂੰ ਸੰਗਠਿਤ ਕਰਨ ਵਿਚ ਵਡਮੁੱਲਾ ਯੋਗਦਾਨ ਪਾਇਆ ਹੈ। ਇਸ ਮਹਾਗ੍ਰੰਥ ਦੀ ਸਮੁੱਚੀ ਰਚਨਾ ਨੂੰ ਮੁੱਖ ਤੌਰ ਤੇ ਦੋ ਵਰਗਾਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ। ਪਹਿਲੇ ਵਰਗ ਵਿਚ ਇਸ ਦੀਆਂ 'ਜਾਪੁ ਸਾਹਿਬ', 'ਅਕਾਲ ਉਸਤਤਿ', 'ਸ਼ਬਦ ਹਜ਼ਾਰੇ' ਅਤੇ 'ਸਵੱਯੇ' ਵਰਗੀਆਂ ਉਨ੍ਹਾਂ ਰਚਨਾਵਾਂ ਨੂੰ ਰਖਿਆ ਜਾ ਸਕਦਾ ਹੈ ਜੋ ਮੂਲ ਰੂਪ ਵਿਚ ਧਾਰਮਿਕ ਅਨੁਭਵ ਅਤੇ ਬੋਧ ਦੇ ਪ੍ਰਗਟਾਵੇ ਨਾਲ ਸੰਬੰਧਿਤ ਹਨ। ਇਹ ਰਚਨਾਵਾਂ ਸਿਖ-ਵਿਰਸੇ ਦੇ ਪਾਵਨ ਮਹਾਗ੍ਰੰਥ 'ਆਦਿ ਗ੍ਰੰਥ' ਜਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਰੂਹਾਨੀ ਸੰਦੇਸ਼ ਦੀ ਨਿਰੰਤਰਤਾ ਦਾ ਹੀ ਪ੍ਰਮਾਣ ਪੇਸ਼ ਕਰਦੀਆਂ ਹਨ। ਇਨ੍ਹਾਂ ਵਿੱਚ ਗੁਰਮਤਿ ਵਿਸ਼ਵ-ਦ੍ਰਿਸ਼ਟੀ ਅਤੇ ਵਿਚਾਰਧਾਰਾ ਦਾ ਜਲੌ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ। ਦਸਮ ਗ੍ਰੰਥ ਦੀਆਂ ਰਚਨਾਵਾਂ ਦਾ ਦੂਸਰਾ ਵਰਗ ਮੁੱਖ ਤੌਰ ਤੇ ਇਤਿਹਾਸ-ਚੇਤਨਾ ਅਤੇ ਪੁਰਾਣ-ਚਿੰਤਨ ਨਾਲ ਸੰਬੰਧਿਤ ਹੈ। ਇਸ ਵਰਗ ਵਿੱਚ 'ਬਚਿੱਤ੍ਰ ਨਾਟਕ', 'ਚੰਡੀ ਚਰਿਤ੍ਰ' (ਉਕਤੀ ਵਿਲਾਸ), 'ਚੰਡੀ ਚਰਿਤ੍ਰ' (ਦੂਜਾ), 'ਵਾਰ ਸ੍ਰੀ ਭਗਉਤੀ ਜੀ ਕੀ', 'ਚੌਬੀਸਾਵਤਾਰ', 'ਜ਼ਫ਼ਰਨਾਮਾ' ਆਦਿ ਰਚਨਾਵਾਂ ਸ਼ਾਮਿਲ ਹਨ। ਹਥਲੇ ਪਰਚੇ ਵਿੱਚ ਸਾਡਾ ਸਰੋਕਾਰ ਇਸੇ ਦੂਸਰੇ ਵਰਗ ਨਾਲ ਹੈ। ਅਸੀਂ ਇਸ ਵਰਗ ਦੀ ਵੱਡ-ਆਕਾਰੀ ਰਚਨਾ 'ਚੌਬੀਸਾਵਤਾਰ' ਵਿਚਲੇ ਦੋ ਪ੍ਰਮੁੱਖ ਪ੍ਰਸੰਗਾਂ (ਰਾਮ ਅਵਤਾਰ ਅਤੇ ਕ੍ਰਿਸ਼ਨਾਵਤਾਰ) ਦਾ ਪਾਠਗਤ ਅਧਿਐਨ ਤੇ ਵਿਸ਼ਲੇਸ਼ਣ ਕਰਨ ਦਾ ਉਪਰਾਲਾ ਕੀਤਾ ਹੈ। ਦੇਖਣਾ ਇਹ ਹੈ ਕਿ ਇਨ੍ਹਾਂ ਰਚਨਾਵਾਂ ਦੇ ਸਿਰਜਿਤ ਪਾਠ ਵਿੱਚ ਪ੍ਰਵਚਨ ਅਤੇ ਅਤੇ ਵਿਚਾਰਧਾਰਾ ਦੀ ਕਿਸ ਕਿਸਮ ਦੀ ਕਾਰਜਸ਼ੀਲਤਾ ਦ੍ਰਿਸ਼ਟੀਗੋਚਰ ਹੁੰਦੀ ਹੈ ? ਅਤੇ ਅਰਥ-ਸਾਰਥਕਤਾ ਦੇ ਕਿਸ ਕਿਸਮ ਦੇ ਆਯਾਮ ਉਭਰ ਕੇ ਸਾਹਮਣੇ ਆਉਂਦੇ ਹਨ ? ਇਥੇ ਅਸੀਂ ਪਾਠ, ਪ੍ਰਵਚਨ ਅਤੇ ਵਿਚਾਰਧਾਰਾ ਨੂੰ ਸਮਕਾਲੀ ਸਾਹਿਤ ਚਿੰਤਨ ਅਤੇ ਸਮੀਖਿਆ ਦੀ ਸੰਕਲਪੀ ਸ਼ਬਦਾਵਲੀ ਵਜੋਂ ਗ੍ਰਹਿਣ ਕੀਤਾ ਹੈ ਜੋ ਇਨ੍ਹਾਂ ਦੇ ਪਰੰਪਰਕ ਅਰਥਾਂ ਨਾਲੋਂ ਭਿੰਨ ਤੇ ਵਿਲੱਖਣ ਹੈ।

'ਰਾਮਅਵਤਾਰ' ਅਤੇ 'ਕ੍ਰਿਸ਼ਨਾਵਤਾਰ' ਦੀ ਰਚਨਾ-ਜੁਗਤ ਬਿਰਤਾਂਤਕਾਰੀ ਦੀ ਹੈ। 'ਦਸਮ ਗ੍ਰੰਥ' ਦੇ ਬਾਣੀਕਾਰ ਨੇ ਇਕੋ ਪ੍ਰਾਚੀਨ ਭਾਰਤ ਦੇ ਪੌਰਾਣਿਕ ਵਿਰਸੇ (ਜਿਸ ਵਿਚ ਰਾਮਾਇਣ ਅਤੇ ਮਹਾਭਾਰਤ ਵਰਗੇ ਮਹਾਕਾਵਿ ਵੀ ਸ਼ਾਮਿਲ ਹਨ। ਦੀ ਕਥਾ-ਸਮੱਗਰੀ ਨੂੰ ਪੁਨਰ-ਪ੍ਰਸਤੁਤ ਕਰਨ ਦਾ ਉਪਰਾਲਾ ਕੀਤਾ ਹੈ। ਡਾ. ਰਤਨ ਸਿੰਘ ਜੱਗੀ ਦੇ ਮਤ ਅਨੁਸਾਰ "ਚੌਬੀਸਾਵਤਾਰ ਰਚਨਾ ਦਾ ਪਿਛੋਕੜ ਅਵਤਾਰਵਾਦ ਹੈ ਜੋ ਪੁਰਾਣ ਸਾਹਿਤ ਦੀ ਪ੍ਰਮੁੱਖ ਪ੍ਰਵਿਰਤੀ ਹੈ। ਲਗਭਗ ਸਾਰੇ ਪੁਰਾਣਾਂ ਵਿਚ ਅਵਤਾਰ ਪ੍ਰਸੰਗ ਮਿਲਦੇ ਹਨ। ਸ਼ੈਵਮਤ ਦੇ ਪਰਿਪੋਸ਼ਕ ਪੁਰਾਣਾਂ ਵਿਚ ਸ਼ੰਕਰ ਦੇ ਅਵਤਾਰਾਂ ਦੀ ਚਰਚਾ ਹੋਈ ਹੈ। ਇਸੇ ਤਰ੍ਹਾਂ ਵੈਸ਼ਣਵ ਪੁਰਾਣਾਂ ਵਿਚ ਵਿਸ਼ਣੂ ਦੇ ਅਣਗਿਣਤ ਅਵਤਾਰਾਂ ਦਾ ਉਲੇਖ ਹੈ: ਵਿਸ਼ਣੂ ਦੇ ਆਮ ਤੌਰ ਤੇ ੧੦ ਪ੍ਰਸਿੱਧ ਅਵਤਾਰ ਲਿਖੇ ਮਿਲਦੇ ਹਨ, ਜਿਵੇਂ ਮਤਸਯ, ਕੂਰਮ, ਵਾਰਾਹ, ਨ੍ਰਿਸਿੰਘ, ਵਾਮਨ, ਪਰਸ਼ੁਰਾਮ, ਰਾਮ, ਕ੍ਰਿਸ਼ਨ, ਬੁੱਧ ਅਤੇ ਕਲਕੀ। ਇਨ੍ਹਾਂ ਸਾਰਿਆਂ ਅਵਤਾਰਾਂ ਵਿਚੋਂ ਰਾਮ ਅਤੇ ਕ੍ਰਿਸ਼ਨ ਦਾ ਬਾਕੀਆਂ ਨਾਲੋਂ ਵੱਧ ਤੇ ਵਿਸਤ੍ਰਿਤ ਵਰਣਨ ਹੋਇਆ ਹੈ।"[1]

ਮਹੱਤਵਪੂਰਣ ਗੱਲ ਇਹ ਹੈ ਕਿ ਦਸਮ ਗ੍ਰੰਥ ਦੇ ਰਚਨਾਕਾਰ ਨੇ ਇਥੇ ਲੋਕ-ਸਿਮਰਤੀ ਵਿਚ ਵਸਤੇ ਹੋਏ ਪਰੰਪਰਕ ਬਿਰਤਾਂਤਾਂ ਨੂੰ ਪੁਨਰ-ਪ੍ਰਸਤੁਤ ਕਰਦਿਆਂ ਹੋਇਆਂ ਉਨ੍ਹਾਂ ਨੂੰ ਆਪਣੀ ਵਿਲੱਖਣ ਭਾਂਤ ਦੀ ਰਚਨਾ-ਦ੍ਰਿਸ਼ਟੀ ਰਾਹੀਂ ਪੁਨਰ-ਸਿਰਜਿਤ ਵੀ ਕੀਤਾ ਹੈ। ਇਹੀ ਕਾਰਣ ਹੈ ਕਿ ਦਸਮ ਗ੍ਰੰਥ ਵਿਚ ਪ੍ਰਸਤੁਤ ਹੋਏ ਇਹ ਪੌਰਾਣਿਕ ਪ੍ਰਸੰਗ ਨਵੀਨ ਅਰਥ-ਸਾਰਥਕਤਾ ਗ੍ਰਹਿਣ ਕਰਦੇ ਦ੍ਰਿਸ਼ਟੀਗੋਚਰ ਹੁੰਦੇ ਹਨ। ਦੂਸਰੇ ਸ਼ਬਦਾਂ ਵਿਚ ਦਸਮ ਗ੍ਰੰਥ ਦਾ ਸਿਰਜਿਤ ਸੰਸਾਰ ਪੌਰਾਣਿਕ ਅਤੇ ਮਹਾਕਾਵਿਕ ਵਿਰਸੇ ਦੇ ਸਿਰਜਿਤ ਪਾਠਾਂ ਨੂੰ ਨਵੀਨ ਪਾਠਾਂ ਦੇ ਰੂਪ ਵਿਚ ਪੁਨਰ-ਸੰਗਠਿਤ ਕਰਨ ਵੱਲ ਰੁਚਿਤ ਹੁੰਦਾ ਹੈ। ਜਦੋਂ ਅਸੀਂ ਇਨ੍ਹਾਂ ਨਵੀਨ ਪਾਠਾਂ ਨੂੰ ਪ੍ਰਵਚਨ ਦੇ ਦ੍ਰਿਸ਼ਟੀਕੋਣ ਤੋਂ ਵਾਚਦੇ ਹਾਂ ਤਾਂ ਇਨ੍ਹਾਂ ਦੀ ਰੂਪਾਂਤ੍ਰਿਤ ਸਥਿਤੀ ਦਾ ਤਿੱਖਾ ਅਹਿਸਾਸ ਪੈਦਾ ਹੁੰਦਾ ਹੈ। 'ਪ੍ਰਵਚਨ' ਮੂਲ ਰੂਪ ਵਿਚ ਭਾਸ਼ਾਈ ਵਰਤੋਂ ਦਾ ਵਿਹਾਰਕ ਖੇਤਰ ਹੈ। ਮਿਸ਼ੇਲ ਫੂਕੋ ਅਨੁਸਾਰ ਪ੍ਰਵਚਨ ਕਿਸੇ ਸਮਾਜਿਕ ਸੰਦਰਭ ਵਿਚ ਅਰਥਾਂ ਨੂੰ ਸਿਰਜਣ ਅਤੇ ਸੰਗਠਿਤ ਕਰਨ ਦਾ ਮਾਧਿਅਮ ਹੁੰਦਾ ਹੈ।[2] ਇਹ ਗਿਆਨ ਦਾ ਅਜਿਹਾ ਵਾਹਨ ਹੈ ਜੋ ਕਿਸੇ ਵੀ ਸਮਾਜ-ਸੱਭਿਆਚਾਰ ਵਿਚ ਅਰਥਾਂ ਦੀ

ਰਾਜਨੀਤੀ ਦਾ ਰੂਪ ਧਾਰ ਕੇ ਉਜਾਗਰ ਹੁੰਦਾ ਹੈ। ਜ਼ਾਹਰ ਹੈ ਕਿ ਪ੍ਰਵਚਨ ਦਾ ਇਹ ਸੰਕਲਪ ਪ੍ਰਚਲਤ ਅਰਥਾਂ ਨਾਲੋਂ ਭਿੰਨ ਹੈ। ਫੂਕੋ ਦੁਆਰਾ ਪ੍ਰਸਤੁਤ ਕੀਤੀ ਗਈ ਪ੍ਰਵਚਨ ਦੀ ਇਹ ਸੰਕਲਪਨਾ ਵਿਚਾਰਧਾਰਾ (ideology) ਦੇ ਅਜੋਕੇ ਸੰਕਲਪ ਨਾਲ ਮੇਲ ਖਾਂਦੀ ਹੈ। ਅੰਤਿਮ ਤੌਰ ਤੇ ਇਹ ਦੋਵੇਂ ਸੰਕਲਪ ਸੱਤਾ-ਸੰਘਰਸ਼ ਦੇ ਲਖਾਇਕ ਹੋ ਨਿਬੜਦੇ ਹਨ। ਵਾਸਤਵ ਵਿਚ ਵਿਚਾਰਧਾਰਾ ਪ੍ਰਵਚਨ ਦੇ ਮਾਧਿਅਮ ਰਾਹੀਂ ਹੀ ਮੂਰਤੀਮਾਨ ਹੁੰਦੀ ਹੈ ਅਤੇ ਕਿਸੇ ਸਥਾਪਤ ਵਿਵਸਥਾ ਨੂੰ ਹੱਕੀ ਸਿੱਧ ਕਰਨ ਜਾਂ ਉਸਨੂੰ ਵਿਸਥਾਪਤ ਕਰਨ ਦਾ ਤਰਕ ਪ੍ਰਸਤੁਤ ਕਰਦੀ ਹੈ।

ਦਸਮ ਗ੍ਰੰਥ ਦੇ ਰਚੈਤਾ ਨੇ ਰਾਮ ਅਵਤਾਰ ਅਤੇ ਕ੍ਰਿਸ਼ਨਾਵਤਾਰ ਦੇ ਰੂਪ ਵਿਚ ਜਿਨ੍ਹਾਂ ਨਵੀਨ ਪਾਠਾਂ ਦੀ ਸਿਰਜਣਾ ਕੀਤੀ ਹੈ ਉਨ੍ਹਾਂ ਨੂੰ ਕ੍ਰਾਂਤੀ ਦੇ ਪ੍ਰਵਚਨ ਵੀ ਆਖਿਆ ਜਾ ਸਕਦਾ ਹੈ। ਕਾਰਣ ਇਹ ਹੈ ਕਿ ਇਹ ਵਿਰਸੇ ਦੇ ਪੌਰਾਣਿਕ ਪ੍ਰਸੰਗਾਂ ਨੂੰ ਇਤਿਹਾਸ ਵਿਚ ਪ੍ਰਵਾਹਿਤ ਕਰਨ ਦੀ ਚੇਸ਼ਟਾ ਕਰਦੇ ਹਨ। ਇਸ ਸੰਦਰਭ ਵਿਚ 'ਬਚਿਤ੍ਰ ਨਾਟਕ' ਵਿਚਲੀਆਂ ਨਿਮਨ-ਅੰਕਿਤ ਪੰਗਤੀਆਂ ਦਾ ਹਵਾਲਾ ਦਿੱਤਾ ਜਾ ਸਕਦਾ ਹੈ–

ਅਬ ਜੋ ਜੋ ਮੈ ਲਖੇ ਤਮਾਸਾ॥ ਸੋ ਸੋ ਕਰੋਂ ਤੁਮੈ ਅਰਦਾਸਾ॥
ਜੋ ਪ੍ਰਭੁ ਕ੍ਰਿਪਾ ਕਟਾਛ ਦਿਖੈ ਹੈ॥ ਸੋ ਭਵ ਦਾਸ ਉਚਾਰਤ ਜੈ ਹੈ॥

-0-

ਜੇ ਜੇ ਚਰਿਤ ਪੁਰਾਤਨ ਲਹੇ॥ ਤੇਤੇ ਅਬ ਚਹੀਅਤ ਹੈ ਕਹੇ॥[3]

ਇਥੇ ਗੁਰੂ ਕਵੀ ਨੇ 'ਅਪਨੀ ਕਥਾ' ਬਿਆਨ ਕਰਨ ਤੋਂ ਉਪਰੰਤ ਪੌਰਾਣਿਕ ਪ੍ਰਸੰਗਾਂ ਦਾ ਪੁਨਰ ਸਿਰਜਨ ਕਰਨ ਦੇ ਰਚਨਾ ਉਦੇਸ਼ ਨੂੰ ਹੀ ਪਰਿਭਾਸ਼ਤ ਕੀਤਾ ਹੈ। ਭਿੰਨ-ਭਿੰਨ ਅਵਤਾਰ ਪੁਰਸ਼ਾਂ ਨਾਲ ਸੰਬੰਧਿਤ ਪੌਰਾਣਿਕ ਪ੍ਰਸੰਗਾਂ ਨੂੰ ਲੈ ਕੇ ਸਿਰਜੇ ਹੋਏ ਨਵੇਂ ਪਾਠਾਂ ਅਤੇ ਪ੍ਰਵਚਨਾਂ ਵਿਚ ਅਵਤਾਰ ਦੇ ਪਰੰਪਰਕ ਸੰਕਲਪ ਨੂੰ ਵੀ ਨਵੀਨ ਅਰਥਾਂ ਵਿਚ ਵਿਸਥਾਪਿਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਮਿਸਾਲ ਵਜੋਂ 'ਚੌਬੀਸਾਵਤਾਰ' ਦੀਆਂ ਇਹ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ–

ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ॥
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ॥[4]

ਜੋ ਚੌਬੀਸ ਅਵਤਾਰ ਕਹਾਏ॥
ਤਿਨ ਭੀ ਉਸ ਪ੍ਰਭ ਤਨਕ ਨ ਪਾਏ॥[5]

ਇਨ੍ਹਾਂ ਪੰਗਤੀਆਂ ਵਿਚ 'ਅਵਤਾਰ' ਨੂੰ ਸਰਬ ਉੱਚ ਦੈਵੀ ਸੱਤਾ ਕਾਲ ਪੁਰਖ (ਜਾਂ ਅਕਾਲ ਪੁਰਖ) ਦੇ ਅਧੀਨ ਦਰਸਾਇਆ ਗਿਆ ਹੈ। ਅਰਥਾਤ 'ਅਵਤਾਰ' ਦੈਵੀ ਸ਼ਕਤੀ ਦੇ ਮਨੁੱਖੀ ਜੂਨ ਵਿਚ ਪ੍ਰਵੇਸ਼ ਕਰਨ ਦਾ ਲਖਾਇਕ ਨਹੀਂ ਸਗੋਂ ਉਸ ਵੱਲੋਂ ਦੁਸ਼ਟਾਂ ਦੇ ਦਮਨ ਲਈ ਭੇਜੇ ਗਏ ਦਿੱਵ ਨਾਇਕ ਦਾ ਪ੍ਰਤੀਕ ਹੋ ਨਿਬੜਦਾ ਹੈ। ਚਮਤਕਾਰੀ ਪ੍ਰਤਿਭਾ ਵਾਲੇ ਇਹ ਦਿੱਵ-ਨਾਇਕ ਹੋਰਨਾਂ ਜੀਵਾਂ ਵਾਂਗ ਹੀ ਕਾਲ ਦੇ ਅਧੀਨ ਮੰਨੇ ਗਏ ਹਨ–

ਕਾਲ ਪਾਇ ਬ੍ਰਹਮਾ ਬਪ ਧਰਾ॥
ਕਾਲ ਪਾਇ ਸਿਵਜੂ ਅਵਤਰਾ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ॥
ਸਕਲ ਕਾਲ ਕਾ ਕੀਆ ਤਮਾਸਾ॥[6]

ਇਸ ਤਰ੍ਹਾਂ ਦਸਮ ਗ੍ਰੰਥ ਵਿਚਲਾ 'ਅਵਤਾਰ' ਦਾ ਸੰਕਲਪ ਪ੍ਰਚੱਲਤ ਅਰਥਾਂ ਨਾਲੋਂ ਭਿੰਨ ਹੋ ਨਿਬੜਦਾ ਹੈ। ਇਹ ਸਾਮੀ ਸੱਭਿਆਚਾਰ ਦੇ ਪੈਗੰਬਰੀ ਸੰਕਲਪ ਨਾਲ ਜਾ ਜੁੜਦਾ ਹੈ ਜੋ ਦੈਵੀ ਸ਼ਕਤੀ ਵਲੋਂ ਭੇਜੇ ਗਏ ਸੰਦੇਸ਼ ਵਾਹਰਕ ਦਾ ਲਖਾਇਕ ਹੈ। ਦਿਲਚਸਪ ਗੱਲ ਇਹ ਹੈ ਕਿ ਗੁਰੂ ਵਿਅਕਤੀ ਨੇ 'ਅਪਨੀ ਕਥਾ' ਦੇ ਪ੍ਰਸੰਗ ਵਿਚ ਭਗਵਤ ਗੀਤਾ ਦੇ ਅਵਤਾਰੀ ਪ੍ਰਕਾਰਜ ਦਾ ਸਮਰਥਨ ਕੀਤਾ ਹੈ। ਇਸ ਮੰਤਵ ਲਈ ਭਗਵਤ ਗੀਤਾ ਦੀਆਂ ਨਿਮਨ-ਅੰਕਿਤ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ–

ਯਦਾ ਯਦਾ ਹਿ ਧਰਮਸਯ ਗਲਾ ਨਿਰ ਭਵਤਿ ਭਾਰਤ॥
ਅਭਿ ਉੱਥਾਨਮ੍ ਅਧਰਮਸਯ ਤਦਾਤਮਨਾਮ੍ ਸ੍ਰਿਜਾਮਯਮ੍॥
ਪਰਿਤ੍ਰਾਨਾਯ ਸਾਧੂਨਾਂ ਵਿਨਾਸ਼ਾਯ ਦੁਸ਼ ਕ੍ਰਿਤਾਮ੍॥
ਧਰਮ ਸੰਸਥਾਪਨਾ ਅਰਥਾਯ ਸੰਭਵਾਵਿ ਯੁਗੇ ਯੁਗੇ॥[7]

ਇਸੇ ਕਿਸਮ ਦੀ ਭਾਵਨਾ ਨੂੰ ਗੁਰੂ ਕਵੀ ਨੇ ਆਪਣੇ ਸੰਦਰਭ ਵਿਚ ਨਿਮਨ-ਅੰਕਿਤ ਪੰਗਤੀਆਂ ਵਿਚ ਵਿਅਕਤ ਕੀਤਾ ਹੈ :-

ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸ਼ਟ ਦੋਖੀਅਨ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕਉ ਮੂਲ ਉਪਾਰਨ॥[8]

ਇਥੇ ਗੁਰੂ ਕਵੀ ਨੇ ਭਾਰਤੀ ਲੋਕਮਨ ਵਿਚ ਵਸੀ ਹੋਈ ਅਵਤਾਰ ਦੀ ਸੰਕਲਪਨਾ ਨੂੰ ਗੁਰਮਤਿ ਵਿਸ਼ਵ-ਦ੍ਰਿਸ਼ਟੀ ਅਨੁਸਾਰ ਵਿਸਥਾਪਿਤ ਵੀ ਕਰ ਦਿੱਤਾ ਹੈ ਪਰ ਦੁਸ਼ਟ-ਦਮਨ ਦੇ ਅਵਤਾਰੀ ਪ੍ਰਕਾਰਜ ਦਾ ਸਮਰਥਨ ਵੀ ਕੀਤਾ ਹੈ।

ਕ੍ਰਿਸ਼ਨਾਵਤਾਰ ਦੀਆਂ ਇਨ੍ਹਾਂ ਪੰਗਤੀਆਂ ਵਿਚ ਵੀ ਉਪਰੋਕਤ ਧਾਰਣਾ ਦੀ ਹੀ ਪੁਸ਼ਟੀ ਹੁੰਦੀ ਹੈ–

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਯੁਧ ਕਾ ਚਾਇ॥[9]

ਵਾਸਤਵ ਵਿਚ ਇਹ 'ਧਰਮ ਯੁੱਧ' ਦਾ 'ਚਾਇ' ਹੀ ਗੁਰੂ

ਕਵੀ ਦਾ ਰਚਨਾ ਮਨੋਰਥ ਹੈ ਜੋ 'ਰਾਮਅਵਤਾਰ' ਅਤੇ 'ਕ੍ਰਿਸ਼ਨਾਵਤਾਰ' ਦੋਹਾਂ ਦੇ ਪ੍ਰਵਚਨ-ਵਿਧਾਨ ਦੀ ਰਚਨਾ-ਜੁਗਤ ਬਣ ਕੇ ਉਜਾਗਰ ਹੁੰਦਾ ਹੈ। ਇਹੀ ਕਾਰਣ ਹੈ ਕਿ ਇਨ੍ਹਾਂ ਰਚਨਾਵਾਂ ਦੇ ਪਾਠ-ਪ੍ਰਬੰਧ ਵਿਚ ਯੁੱਧ ਵਰਣਨ ਨੂੰ ਕੇਂਦਰੀ ਸਥਾਨ ਪ੍ਰਦਾਨ ਕੀਤਾ ਗਿਆ ਹੈ ਅਤੇ ਰਚਨਾ-ਨਾਇਕਾਂ ਦੀ ਦਾਨਵੀ ਸ਼ਕਤੀਆਂ ਉੱਤੇ ਜਿੱਤ ਨੂੰ ਹੀ ਅਗਰਭੂਮਿਤ ਕੀਤਾ ਗਿਆ ਹੈ। ਇਨ੍ਹਾਂ ਦੋਹਾਂ ਰਚਨਾਵਾਂ ਵਿਚ ਗੁਰੂ ਕਵੀ ਨੇ ਭਾਰਤ ਦੇ ਗੌਰਵਮਈ ਪੌਰਾਣਿਕ ਵਿਰਸੇ ਦੀ ਯੁੱਗ ਅਨੁਕੂਲ ਪੁਨਰ ਵਿਆਖਿਆ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ ਜੋ ਇਨ੍ਹਾਂ ਰਚਨਾਵਾਂ ਦੇ ਬਿਰਤਾਂਤਕ ਪੈਰਾਡਾਈਮ (ਘਟਨਾਵਾਂ ਅਤੇ ਸਥਿਤੀਆਂ ਦੀ ਚੋਣ) ਰਾਹੀਂ ਵੀ ਉਜਾਗਰ ਹੁੰਦਾ ਹੈ ਅਤੇ ਕਥਾਨਕੀ ਵਿਉਂਤ ਰਾਹੀਂ ਵੀ। ਇਸ ਤੋਂ ਇਲਾਵਾ ਇਨ੍ਹਾਂ ਰਚਨਾਵਾਂ ਦਾ ਬਿਰਤਾਂਤਕ ਦ੍ਰਿਸ਼ਟੀਕੋਣ ਵੀ ਧਿਆਨ ਆਕਰਸ਼ਿਤ ਕਰਦਾ ਹੈ ਜੋ ਨਾਇਕ ਦੇ ਜੀਵਨ-ਚਰਿਤਰ ਨੂੰ ਵੀਰ ਰਸ ਦੇ ਨੁਕਤੇ ਤੋਂ ਪੁਨਰ-ਸੰਗਠਿਤ ਕਰਨ ਦੀ ਅਕਾਂਖਿਆ ਦਾ ਪ੍ਰਮਾਣ ਪੇਸ਼ ਕਰਦਾ ਹੈ। ਮਿਸਾਲ ਵਜੋਂ 'ਰਾਮ ਅਵਤਾਰ' ਵਿਚਲੀ ਰਾਮ ਕਥਾ ਦਾ ਮੂਲ ਕਥਾਨਕ ਤਾਂ ਭਾਵੇਂ ਵਾਲਮੀਕ ਰਚਿਤ 'ਆਦਿ ਰਾਮਾਇਣ' ਉੱਪਰ ਹੀ ਆਧਾਰਿਤ ਹੈ। ਇਥੇ ਰਾਮ ਨੂੰ ਅਵਤਾਰ ਪੁਰਸ਼ ਨਾਲੋਂ ਵਧੇਰੇ ਮਰਯਾਦਾ ਪੁਰਸ਼ੋਤਮ ਨਾਇਕ ਦੇ ਰੂਪ ਵਿਚ ਪ੍ਰਸਤੁਤ ਕੀਤਾ ਗਿਆ ਹੈ ਪਰ 'ਰਾਮ ਅਵਤਾਰ' ਰਚਨਾ ਦੇ ਨਾਇਕ ਦੇ ਇਸ ਮਰਯਾਦਾ ਪੁਰਸ਼ੋਤਮ ਰੂਪ ਦਾ ਦੁਸ਼ਟਦਮਨ ਦੇ ਰੂਪ ਵਿਚ ਰੂਪਾਂਤਰਣ ਕਰਨ ਵੱਲ ਵੀ ਰੁਚਿਤ ਹੁੰਦੀ ਹੈ—

ਅਸੁਰ ਲਗੇ ਬਹੁ ਕਰੈ ਬਿਖਾਧਾ॥ ਕਿਨਹੂ ਨ ਤਿਨੈ ਤਲਿਕ ਪੈਸਾਧਾ॥
ਸਕਲ ਦੇਵ ਇਕਠੇ ਤਬ ਭਏ॥ ਛੀਰ ਸਮੁੰਦ੍ਰ ਜਹ ਥੇ ਤਹਿ ਗਏ॥
ਅਵਤਾਰ ਧਰੋ, ਰਘੁਨਾਥ ਹਰੀ॥[੧੦]

ਰਾਮ ਕਥਾ ਦਾ ਇਹ ਪ੍ਰਸੰਗ ਦਸ਼ਰਥ-ਪੁੱਤਰ ਰਾਮ ਨੂੰ ਅਸੁਰ-ਸੰਘਾਰਕ ਅਵਤਾਰ ਪੁਰਸ਼ ਦੇ ਰੂਪ ਵਿਚ ਪ੍ਰਸਤੁਤ ਕਰਨ ਵੱਲ ਰੁਚਿਤ ਹੈ ਜਿਸਦਾ 'ਆਦਿ ਰਾਮਾਇਣ' ਵਿਚ ਕੋਈ ਜ਼ਿਕਰ ਨਹੀਂ ਮਿਲਦਾ।

ਇਸ ਤਰ੍ਹਾਂ ਸਮੁੱਚੀ ਰਚਨਾ ਵਿਚ 'ਮਰਯਾਦਾ ਪੁਰਸ਼ੋਤਮ' ਰਾਮ ਨੂੰ ਦੁਸ਼ਟ-ਦਮਨ ਅਤੇ ਅਸੁਰ-ਸੰਘਾਰ ਲਈ ਪ੍ਰਗਟ ਹੋਏ ਅਵਤਾਰ ਪੁਰਸ਼ ਦੇ ਰੂਪ ਵਿਚ ਵੀ ਪ੍ਰਸਤੁਤ ਕੀਤਾ ਗਿਆ ਹੈ ਜੋ ਬਾਲਮੀਕ ਰਚਿਤ 'ਆਦਿ ਰਾਮਾਇਣ' ਦਾ ਰੂਪਾਂਤਰਣ ਮੰਨਿਆ ਜਾ ਸਕਦਾ ਹੈ।

ਇਸੇ ਤਰ੍ਹਾਂ ਦਸਮ ਗ੍ਰੰਥ ਵਿਚ ਪੇਸ਼ ਹੋਏ 'ਕ੍ਰਿਸ਼ਨਾਵਤਾਰ' ਦੇ ਸੰਦਰਭ ਵਿਚ ਵੀ ਆਖਿਆ ਜਾ ਸਕਦਾ ਹੈ ਕਿ ਇਹ ਭਾਰਤੀ ਲੋਕਮਨ ਵਿਚ ਵੱਸੇ ਹੋਏ ਸ੍ਰੀ ਕ੍ਰਿਸ਼ਨ ਦੇ ਪਰੰਪਰਕ ਬਿੰਬ ਨੂੰ ਵਿਸਥਾਪਿਤ ਕਰਕੇ ਦੁਸ਼ਟਾਂ ਦਾ ਦਮਨ ਕਰਨ ਵਾਲੇ ਮਹਾਨਾਇਕ ਦੇ ਰੂਪ ਵਿਚ ਪੁਨਰ-ਸਿਰਜਿਤ ਕਰਦਾ ਹੈ। ਦਸਮ ਗ੍ਰੰਥ ਦੀ ਇਸ ਰਚਨਾ ਦੇ ਕਥਾ-ਸੂਤਰ 'ਭਾਗਵਤ ਪੁਰਾਣ' ਦੇ ਦਸਵੇਂ ਸਕੰਧ ਉੱਪਰ ਆਧਾਰਿਤ ਹਨ। ਕਥਾ ਪ੍ਰਬੰਧ ਦੀ ਦ੍ਰਿਸ਼ਟੀ ਤੋਂ ਇਸਨੂੰ ਚਾਰ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ—ਬਾਲ ਲੀਲਾ, ਰਾਸ ਮੰਡਲ, ਗੋਪੀ ਵਿਰਹ ਅਤੇ ਯੁੱਧ ਵਰਣਨ। ਕ੍ਰਿਸ਼ਨਾਵਤਾਰ ਵਿਚ ਉਪਰੋਕਤ ਕਥਾ-ਪ੍ਰਬੰਧ ਦਾ ਅਨੁਸਰਣ ਤਾਂ ਕੀਤਾ ਗਿਆ ਹੈ ਪਰ ਰਚਨਾਕਾਰ ਨੇ ਆਪਣੀ ਰਚਨਾ-ਦ੍ਰਿਸ਼ਟੀ ਅਤੇ ਆਪਣੇ ਰਚਨਾ-ਉਦੇਸ਼ ਅਨੁਸਾਰ ਯੁੱਧ-ਵਰਣਨ ਨੂੰ ਹੀ ਵਧੇਰੇ ਉਤਸ਼ਾਹ ਨਾਲ ਪ੍ਰਸਤੁਤ ਕੀਤਾ ਹੈ। ਡਾ. ਹਰਿਭਜਨ ਸਿੰਘ ਅਨੁਸਾਰ "ਗੁਰੂ ਗੋਬਿੰਦ ਸਿੰਘ ਦਾ ਜਨਮ ਅਜਿਹੇ ਸਮੇਂ ਹੋਇਆ ਜਦੋਂ ਪੰਜਾਬੀ-ਹਿੰਦੀ ਕਾਵਿ ਦਾ ਪ੍ਰਧਾਨ ਸੁਰ ਇਸਤਰੀ ਮੁਖੀ ਸੀ। ਗੁਰੂ ਗੋਬਿੰਦ ਸਿੰਘ ਦਾ ਸੁਰ ਬਿਲਕੁਲ ਵਿਲੱਖਣ ਹੈ। ਉਨ੍ਹਾਂ ਦਾ ਪ੍ਰਿਯ ਰਸ ਵੀਰ ਹੈ ਤੇ ਉਨ੍ਹਾਂ ਦੇ ਕਾਵਿ ਦਾ ਸਰੂਪ ਪਰੋਖ ਪ੍ਰਧਾਨ ਹੈ। ਉਨ੍ਹਾਂ ਦੀ ਵਿਸ਼ਾਲ ਕਾਵਿ-ਰਚਨਾ ਵਿਚ ਕੇਵਲ 'ਕ੍ਰਿਸ਼ਨਾਵਤਾਰ' ਹੀ ਅਜਿਹੀ ਰਚਨਾ ਹੈ ਜਿਸ ਵਿਚ ਸ਼ਿੰਗਾਰ ਨੂੰ ਵੀ ਥਾਂ ਮਿਲੀ ਹੈ ਪਰ ਇਸ ਵਿਚ ਵੀ ਮੁਖ ਰਸ ਵੀਰ ਹੀ ਹੈ।"[੧੧] ਇਸੇ ਤਰ੍ਹਾਂ ਹਿੰਦੀ ਦੇ ਸੁਪ੍ਰਸਿੱਧ ਆਲੋਚਕ ਜਯ ਭਗਵਾਨ" ਗੋਇਲ ਨੇ ਵੀ ਕ੍ਰਿਸ਼ਨਾਵਤਾਰ ਦੀ ਸਿਰਜਨਾਤਮਕ ਵਿਲੱਖਣਤਾ ਦਾ ਮੂਲ ਆਧਾਰ ਯੁੱਧ ਵਰਣਨ ਅਤੇ ਅਸੁਰ-ਸੰਹਾਰਕ ਨਾਇਕ ਦੀ ਸਿਰਜਨਾ ਨੂੰ ਹੀ ਮੰਨਿਆ ਹੈ—

"ਸ਼ਾਇਦ ਹਿੰਦੀ ਦੇ ਕ੍ਰਿਸ਼ਨ ਕਾਵਿ ਵਿਚ ਇਹ ਪਹਿਲਾ ਗ੍ਰੰਥ ਹੈ ਜਿਸ ਵਿਚ ਕ੍ਰਿਸ਼ਨ ਦੇ ਯੁੱਧਾਂ ਦਾ ਏਨੀ ਡੂੰਘਿਆਈ ਅਤੇ ਵਿਸਤਾਰ ਨਾਲ ਵਰਣਨ ਕੀਤਾ ਗਿਆ ਹੈ। ਸ਼ਾਇਦ ਪਹਿਲੀ ਵਾਰ ਏਸੇ ਰਚਨਾ ਵਿਚ ਕ੍ਰਿਸ਼ਨ ਇਕ ਅਸੁਰ-ਸੰਹਾਰਕ, ਧਰਮ-ਸੰਸਥਾਪਕ, ਧਰਮ ਵੀਰ ਅਤੇ ਯੁੱਧ ਵੀਰ ਲੋਕ ਰਖਿਅਕ ਰੂਪ ਵਿਚ ਚਿਤ੍ਰਿਤ ਹੋਏ ਹਨ।"[੧੨]

'ਕ੍ਰਿਸ਼ਨਾਵਤਾਰ' ਦੇ ਯੁੱਧ-ਵਰਣਨ ਵਾਲੇ ਕਥਾ-ਖੰਡ ਵਿਚ ਜਰਾਸੰਧ ਦੇ ਸੈਨਾਪਤੀਆਂ-ਨਰ ਸਿੰਘ, ਜਗ ਸਿੰਘ, ਧਨ ਸਿੰਘ, ਹਰਿ ਸਿੰਘ, ਰਣ ਸਿੰਘ, ਅਨਘ ਸਿੰਘ, ਅਮਿਟ ਸਿੰਘ, ਅਜਾਇਬ ਖਾਂ, ਗੈਰ ਖਾਂ, ਸ਼ੇਰ ਖਾਂ. ਦਿਲਾਵਰ ਖਾਂ, ਦਲੇਲ ਖਾਂ ਅਤੇ ਖੜਗ ਸਿੰਘ ਆਦਿ ਦਾ ਸ੍ਰੀ ਕ੍ਰਿਸ਼ਨ ਨਾਲ ਯੁੱਧ ਭਾਵੇਂ 'ਭਾਗਵਤ ਪੁਰਾਣ' ਦੇ ਮੂਲ ਕਥਾਨਕ ਦਾ ਅਨੁਸਰਣ ਨਹੀਂ ਕਰਦਾ ਪ੍ਰੰਤੂ ਇਹ ਕਥਾ-ਨਾਇਕ ਦੀ ਸੂਰਬੀਰਤਾ ਨੂੰ ਉਜਾਗਰ ਕਰਨ ਵਾਲੀ ਬਿਰਤਾਂਤਕ ਜੁਗਤ ਅਵੱਸ਼ ਹੋ ਨਿਬੜਦਾ ਹੈ। ਡਾ. ਧਰਮਪਾਲ ਸਿੰਗਲ ਦੇ ਸ਼ਬਦਾਂ ਵਿਚ—

"ਸਿੰਘ ਨਾਮਧਾਰੀ ਪਾਤਰਾਂ ਖਾਸ ਕਰਕੇ ਖਾਂ ਨਾਮਧਾਰੀ

ਪਾਤਰਾਂ ਦੀ ਸਿਰਜਣਾ ਤੇ ਕਿੰਨੇ ਹੀ ਕਿੰਤੂ ਉਠਾਏ ਜਾ ਸਕਦੇ ਹਨ ਤੇ ਇਨ੍ਹਾਂ ਨੂੰ ਯਥਾਰਥ ਤੇ ਇਤਿਹਾਸ ਵਿਰੁੱਧ ਵੀ ਕਿਹਾ ਜਾ ਸਕਦਾ ਹੈ ਪਰ ਇਹੋ ਨਵੀਨ ਕਲਪਨਾ ਹੀ ਤਾਂ ਸਾਡੇ ਵੀਰ-ਕਵੀ ਦਸਮੇਸ਼ ਦੀ ਦੂਰ-ਅੰਦੇਸ਼ੀ, ਯੁੱਗਬੋਧ ਅਤੇ ਡੂੰਘੀ ਮਨੋਵਿਗਿਆਨਕ ਸੂਝ ਦੀ ਲਖਾਇਕ ਹੈ..."[13] ਵਾਸਤਵ ਵਿਚ 'ਕ੍ਰਿਸ਼ਨਾਵਤਾਰ' ਦਾ ਭਾਗਵਤ ਪੁਰਾਣ ਦੇ ਕਥਾ-ਸੂਤਰਾਂ ਤੋਂ ਪ੍ਰਾਹਨ ਇਸਦੇ ਪ੍ਰਵਚਨ-ਨਿਰਮਾਣ ਦੀ ਇਕ ਵਿਲੱਖਣ ਜੁਗਤ ਹੈ ਜੋ ਪੁਰਾਣ-ਕਥਾ ਨੂੰ ਇਤਿਹਾਸ ਵਿਚ ਪ੍ਰਵਾਹਿਤ ਕਰਨ ਵੱਲ ਰੁਚਿਤ ਹੈ। 'ਧਰਮ-ਯੁੱਧ' ਦੇ ਚਾਅ ਨਾਲ ਭਰਪੂਰ ਗੁਰੂ ਕਵੀ ਦੀ ਰਚਨਾ-ਦ੍ਰਿਸ਼ਟੀ ਉਨ੍ਹਾਂ ਦੇ ਨਿਮਨ-ਅੰਕਿਤ ਆਤਮ-ਕਥਨ ਵਿਚ ਸਪੱਸ਼ਟ ਤੌਰ 'ਤੇ ਝਲਕਦੀ ਦੇਖੀ ਜਾ ਸਕਦੀ ਹੈ—

ਛਤ੍ਰੀ ਕੋ ਪੂਤ ਹੋਂ ਬਾਮਨ ਕੋ ਨਾਹਿ,
ਕੈ ਤਪੁ ਆਵਤ ਹੈ ਜੁ ਕਰੋਂ॥
ਅਰੁ ਅਉਰ ਜੰਜਾਰ ਜਿਤੋ ਗ੍ਰਹ ਕੋ,
ਤੁਹਿ ਤਿਆਗ ਕਹਾ ਚਿਤ ਤਾ ਮੈਧਰੋਂ॥
ਅਬ ਰੀਝ ਕੇ ਦੇਹੁ ਵਹੈ ਹਮ ਕਉ,
ਜੋ ਊ ਹਉ ਬਿਨਤੀ ਕਰ ਜੋਰ ਕਰੋ॥
ਜਬ ਆਵ ਕੀ ਅਉਧ ਨਿਦਾਨ ਬਨੇ,
ਅਤਿ ਹੀ ਰਨ ਮੈ ਤਬ ਜੂਝ ਮਰੋਂ॥[14]

ਰਚਨਾਕਾਰ ਦੀ ਇਹ 'ਜੂਝ ਮਰਨ' ਵਾਲੀ ਦ੍ਰਿਸ਼ਟੀ ਹੀ 'ਕ੍ਰਿਸ਼ਨਾਵਤਾਰ' ਦੇ ਪ੍ਰਵਚਨ ਦਾ ਰਚਨਾ-ਉਦੇਸ਼ ਹੋ ਨਿਬੜਦੀ ਹੈ। ਇਹੀ ਕਾਰਣ ਹੈ ਕਿ ਭਗਵਾਨ ਕ੍ਰਿਸ਼ਨ ਦਾ ਜੋ ਨਾਇਕ-ਬਿੰਬ ਇਸ ਰਚਨਾ ਵਿਚ ਉਭਰਦਾ ਹੈ ਉਹ ਲੋਕਮਨ ਵਿਚ ਵੱਸੇ ਹੋਏ ਰਾਧਾ-ਕ੍ਰਿਸ਼ਨ ਵਾਲੇ ਭਗਤੀ ਅਤੇ ਸ਼ਿੰਗਾਰ-ਨਾਇਕ ਦੇ ਬਿੰਬ ਨਾਲੋਂ ਵੀ ਵੱਖਰਾ ਹੈ ਅਤੇ ਮਹਾਭਾਰਤ ਵਿਚ ਗੀਤਾ ਦਾ ਉਪਦੇਸ਼ ਸੰਚਾਰਿਤ ਕਰਨ ਵਾਲੇ ਦਾਰਸ਼ਨਿਕ ਬਿੰਬ ਨਾਲੋਂ ਵੀ ਵੱਖਰਾ ਹੈ। ਇਥੇ ਸ੍ਰੀ ਕ੍ਰਿਸ਼ਨ ਦਾ ਧਰਮ ਰਖਿਅਕ ਲੋਕ-ਨਾਇਕ ਅਤੇ ਵੀਰ-ਨਾਇਕ ਵਾਲਾ ਬਿੰਬ ਉਜਾਗਰ ਹੁੰਦਾ ਹੈ ਜੋ ਤਤਕਾਲੀਨ ਇਤਿਹਾਸਕ ਸੰਦਰਭ ਵਿਚ ਅਤਿਅੰਤ ਸਾਰਥਕ ਅਤੇ ਪ੍ਰਾਸੰਗਿਕ ਹੈ।

ਇਉਂ ਦਸਮ ਗ੍ਰੰਥ ਵਿਚਲੀਆਂ ਇਹ ਦੋਵੇਂ ਰਚਨਾਵਾਂ- 'ਰਾਮ ਅਵਤਾਰ' ਅਤੇ 'ਕ੍ਰਿਸ਼ਨਾਵਤਾਰ' ਪ੍ਰਾਚੀਨ ਭਾਰਤ ਦੀ ਪੌਰਾਣਿਕ ਵਿਰਾਸਤ ਨੂੰ ਨਵੀਨ ਸੰਦਰਭ ਵਿਚ ਪੁਨਰ-ਸਿਰਜਿਤ ਕਰਨ ਦਾ ਉਪਰਾਲਾ ਕਰਦੀਆਂ ਹਨ। ਇਹ ਭਾਰਤੀ ਲੋਕਮਨ ਵਿਚ ਵੱਸੇ ਹੋਏ ਅਵਤਾਰ-ਪ੍ਰਸੰਗਾਂ ਨੂੰ ਪਾਠਕੀ-ਜੁਗਤ ਰਾਹੀਂ ਨਵੀਨ ਅਰਥ ਅਤੇ ਸਾਰਥਕਤਾ ਪ੍ਰਦਾਨ ਕਰਦੀਆਂ ਹਨ। ਇਨ੍ਹਾਂ ਦਾ ਸਿਰਜਿਤ ਪਾਠ ਅਤੇ ਪ੍ਰਵਚਨ ਮੁਗ਼ਲ ਸਾਮੰਤਵਾਦ ਦੀ ਕੱਟੜ ਮਜ਼ਹਬੀ ਨੀਤੀ ਹੱਥੋਂ ਪੀੜਿਤ ਲੋਕਾਈ ਨੂੰ ਆਪਣੇ ਵਿਰਸੇ ਦੇ ਗੌਰਵ ਨੂੰ ਪਛਾਨਣ ਦੀ ਪ੍ਰੇਰਣਾ ਜਗਾਉਂਦਾ ਹੈ ਅਤੇ ਅਤਿਆਚਾਰ ਵਿਰੁੱਧ ਸੰਘਰਸ਼ ਕਰਨ ਲਈ ਤਿਆਰ ਕਰਦਾ ਹੈ। ਵਿਰਸੇ ਨੂੰ ਵਰਤਮਾਨ ਵਿਚ ਸਾਰਥਕ ਅਤੇ ਪ੍ਰਾਸੰਗਿਕ ਬਣਾ ਕੇ ਗ੍ਰਹਿਣ ਕਰਨਾ ਹੀ ਇਨ੍ਹਾਂ ਰਚਨਾਵਾਂ ਦਾ ਮੂਲ ਮਨੋਰਥ ਹੈ।

## ਹਵਾਲੇ ਤੇ ਟਿੱਪਣੀਆਂ


੧. ਸੁਤਿੰਦਰ ਸਿੰਘ ਨੂਰ (ਸੰਪ.), ਗੁਰੂ ਗੋਬਿੰਦ ਸਿੰਘ ਦੀ ਸਾਹਿਤ-ਸੱਭਿਆਚਾਰ ਨੂੰ ਦੇਣ, ਪੰਜਾਬੀ ਅਕਾਦਮੀ, ਦਿੱਲੀ ੧੯੯੯ ਦੇਖੋ ਡਾ. ਰਤਨ ਸਿੰਘ ਜੱਗੀ ਦਾ ਲੇਖ 'ਚੌਬੀਸਾਵਤਾਰ' ਇਕ ਅਧਿਐਨ, ਪੰਨਾ ੧੧੫

੨. "On Foucault's view, various social practices and institutions....are both constituted and situated within forms of discourse....A discourse, on this view, is a means of both producing and organising meaning within a social context."–Edger, Andrew and Peter Sedgwick (eds.) Key Concepts in Cultural Theory, Routledge, London, P. 117

੩. ਦਸਮ ਗ੍ਰੰਥ, ਪੰਨਾ ੬੧.

੪. ਦਸਮ ਗ੍ਰੰਥ, ਪੰਨਾ ੧੯੨.

੫. ਉਹੀ, ਪੰਨਾ ੧੫੬.

੬. ਉਹੀ।

੭. ਸ੍ਰੀਮਦ ਭਗਵਦ ਗੀਤਾ

੮. ਦਸਮ ਗ੍ਰੰਥ, ਪੰਨ ੫੭

੯. ਉਹੀ, ਪੰਨਾ ੫੭੦

੧੦. ਉਹੀ (ਰਾਮ ਅਵਤਾਰ)

੧੧. ਡਾ. ਹਰਿਭਗਵਾਨ ਸਿੰਘ, ਗੁਰਮੁਖੀ ਲਿਪੀ ਮੇ ਹਿੰਦੀ ਕਾਵਯ, ਪੰਨੇ ੨੨੧-੨੨

੧੨. ਡਾ. ਜਯਭਗਵਾਨ ਗੋਇਲ ਗੁਰਮੁਖੀ ਲਿਪੀ ਮੇ ਹਿੰਦੀ ਸਾਹਿਤ ਪੰਨਾ ੭੧

੧੩. ਸੁਤਿੰਦਰ ਸਿੰਘ ਨੂਰ, ਗੁਰੂ ਗੋਬਿੰਦ ਸਿੰਘ ਦੀ ਸਾਹਿਤ-ਸਭਿਆਚਾਰ ਨੂੰ ਦੇਣ, ਪੰਜਾਬੀ ਅਕਾਦਮੀ, ਦਿੱਲੀ, ਦੇਖੋ, ਡਾ. ਧਰਮਪਾਲ ਸਿੰਗਲ ਲੇਖ, ਚੌਬੀਸ ਅਵਤਾਰ: ਇਕ ਅਧਿਐਨ ਪੰਨ ੧੩੩.

੧੪. ਦਸਮ ਗ੍ਰੰਥ ਪੰਨਾ ੫੭੦.



*ਇਹ ਲੇਖ ਮਨਪ੍ਰੀਤ ਪ੍ਰਕਾਸ਼ਨ ਦਿੱਲੀ-ਜਲੰਧਰ ਵਲੋਂ ਪ੍ਰਕਾਸ਼ਤ ਪੁਸਤਕ "ਸ਼ਬਦ ਤੇ ਸੰਵਾਦ" ਚੋਂ ਧੰਨਵਾਦ ਸਹਿਤ ਲਿਆ ਗਿਆ ਹੈ।*

# ਜਗਤ ਨੇਤਾ

*—ਗਿ: ਗੁਰਮੁਖ ਸਿੰਘ ਮੁਸਾਫਰ*

*ਗਿਆਨੀ ਗੁਰਮੁਖ ਸਿੰਘ ਪੰਜਾਬੀ ਸਾਹਿਤ ਅਤੇ ਸਿਆਸਤ ਵਿੱਚ ਉੱਘਾ ਨਾਮ ਹੈ। ਉਹਨਾਂ ਕਵਿਤਾ ਕਹਾਣੀ ਅਤੇ ਵਾਰਤਕ ਲੇਖਣ ਵਿੱਚ ਆਪਣਾ ਨਾਮ ਪੈਦਾ ਕੀਤਾ। ਵੱਖ ਵੱਖ ਸਮਿਆਂ ਤੇ ਉਹ ਪੰਜਾਬ ਕਾਂਗਰਸ ਦੇ ਪ੍ਰਧਾਨ ਅਤੇ ਮੁਖ ਮੰਤਰੀ ਵੀ ਰਹੇ। ਮੁਸਾਫਰ ਜੀ ਦੀ ਜਨਮ ਸ਼ਤਾਬਦੀ ਦੇ ਅਵਸਰ ਤੇ ਸੰਨ ੧੯੯੯ ਨੂੰ ਗਿਆਨੀ ਗੁਰਮੁਖ ਸਿੰਘ ਮੁਸਾਫਰ ਟਰੱਸਟ ਵਲੋਂ ਭਾਰੀ ਮਿਹਨਤ ਕਰਕੇ ਉਹਨਾਂ ਦੀ ਸਮੁਚੀ ਰਚਨਾ, ਕਵਿਤਾਵਾਂ, ਕਹਾਣੀਆਂ ਅਤੇ ਵਾਰਤਕ ਨੂੰ ਤਿੰਨ ਵੱਖ ਵੱਖ ਜਿਲਦਾਂ ਵਿੱਚ ਪ੍ਰਕਾਸ਼ਿਤ ਕਰ ਦਿੱਤਾ ਹੈ। ਇਸ ਸਾਰੇ ਕਾਰਜ ਦੀ ਸੰਪਾਦਨਾ ਪ੍ਰਸਿਧ ਸਾਹਿਤਕਾਰ ਅਤੇ ਰਾਜ ਸਭਾ ਦੇ ਮੈਂਬਰ ਸ. ਕਰਤਾਰ ਸਿੰਘ ਦੁੱਗਲ ਨੇ ਕੀਤੀ ਹੈ ਅਤੇ ਸੋਲ ਡਿਸਟ੍ਰੀਬਿਊਟਰ ਨਵਯੁੱਗ ਪਬਲਿਸ਼ਰਜ਼ ਕੇ-੨੪ ਹੌਜ਼ ਖਾਸ ਨਵੀਂ ਦਿੱਲੀ—੧੬ ਹਨ। ਇਸ ਅਤਿ ਪਰਸੰਸਾ ਯੋਗ ਉਦਮ ਸਦਕਾ ਬਹੁਤ ਖ਼ੂਬਸੂਰਤ ਪੁਸਤਕਾਂ ਪੰਜਾਬੀ ਸਾਹਿਤ ਜਗਤ ਦੀ ਝੋਲੀ ਪਈਆਂ ਹਨ। ਨਮੂਨੇ ਵਜੋਂ ਅਸੀਂ ਪੰਡਿਤ ਜਵਾਹਰ ਲਾਲ ਨਹਿਰੂ ਦੀ ਸਿਮ੍ਰਤੀ ਵਿੱਚ ਛਾਪਿਆ ਇਕ ਲੇਖ ਇਥੇ ਪ੍ਰਕਾਸ਼ਿਤ ਕਰ ਰਹੇ ਹਾਂ।*

*—ਸੰਪਾਦਕ*

ਇਹ ਮੰਨਣ ਨੂੰ ਜੀਅ ਨਹੀਂ ਕਰਦਾ ਕਿ ਪੰਡਿਤ ਜਵਾਹਰ ਲਾਲ ਅਜ ਸਾਡੇ ਵਿਚਕਾਰ ਨਹੀਂ। ਉਨ੍ਹਾਂ ਦੀ ਪ੍ਰਭਤਾ ਕਈ ਗੱਲਾਂ ਵਿੱਚ ਸੀ। ਦੇਸ਼ ਦੇ ਤਾਂ ਉਹ ਨੇਤਾ ਸਨ ਹੀ। ਬਦੇਸ਼ੀਆਂ ਵਿਚ ਵੀ ਉਨ੍ਹਾਂ ਦਾ ਪ੍ਰਭਾਵ ਇਤਨਾ ਜ਼ਿਆਦਾ ਸੀ ਕਿ ਕਈਆਂ ਗੱਲਾਂ ਵਿੱਚ ਮਤ-ਭੇਦ ਹੁੰਦਿਆਂ ਵੀ ਉਨ੍ਹਾਂ ਨੂੰ ਸਨਮਾਨ ਦਾ ਪਾਤਰ ਸਮਝਿਆ ਜਾਂਦਾ ਸੀ। ਮੈਂ ਜਵਾਹਰ ਲਾਲ ਨੂੰ, ਜਿਥੋਂ ਤਕ ਮੈਨੂੰ ਯਾਦ ਹੈ, ੧੯੨੩ ਵਿਚ ਪਹਿਲੀ ਵਾਰ ਨੇੜਿਓਂ ਵੇਖਿਆ। ਉਦੋਂ ਉਹ ਜੈਤੋ (ਨਾਭਾ) ਵਿੱਚ ਆਏ ਸਨ। ਅੰਗਰੇਜ਼ੀ ਸਰਕਾਰ ਵੱਲੋਂ ਅਕਾਲੀਆਂ ਉਤੇ ਹੋ ਰਹੀਆਂ ਸਖਤੀਆਂ ਨੂੰ ਵੇਖ ਕੇ ਉਨ੍ਹਾਂ ਦਾ ਵਾਪਸ ਜਾਣ ਨੂੰ ਜੀਅ ਨਹੀਂ ਸੀ ਕਰਦਾ। ਆਪ ਉਥੇ ਹੀ ਗ੍ਰਿਫਤਾਰ ਵੀ ਹੋ ਗਏ। ਪਿਛੋਂ ਸਰਕਾਰ ਨੇ ਆਪਣੀ ਭੁੱਲ ਅਨੁਭਵ ਕਰਕੇ, ਉਨ੍ਹਾਂ ਨੂੰ ਛੱਡ ਦਿੱਤਾ ਸੀ। ਆਪਣੀ ਲੰਮੀ ਤੇ ਸਖਤੀਆਂ ਭਰੀ ਜੀਵਨ ਯਾਤਰਾ ਵਿੱਚ ਉਨ੍ਹਾਂ ਕਦਮ ਕਦਮ ਤੇ ਆਪਣੇ ਅਮਲ ਤੋਂ ਇਹ ਸਿੱਧ ਕੀਤਾ ਕਿ ਉਹ ਕੇਵਲ ਰਾਜਸੀ ਨੇਤਾ ਹੀ ਨਹੀਂ, ਸਗੋਂ ਐਸੇ ਮਨੁਖ ਹਨ ਜੋ ਮਨੁੱਖ ਨਾਲ ਮਨੁੱਖ ਦੇ ਨਾਤੇ ਪਿਆਰ ਕਰਨਾ ਜਾਣਦੇ ਹਨ। ਇਹ ਇਕ ਐਸੀ ਵਿਸ਼ੇਸ਼ਤਾ ਹੈ ਜਿਸ ਦਾ ਮਾਲਕ ਛੇਤੀ ਛੇਤੀ ਆਪਣੀ ਥਾਂ ਪੂਰੀ ਨਹੀਂ ਹੋਣ ਦੇਂਦਾ।

ਉਨ੍ਹਾਂ ਵਿੱਚ ਤਿਆਗ ਦੀ ਉਚੀ ਭਾਵਨਾ ਸੀ। ਉਹ ਸਦਾਚਾਰੀ ਸਨ, ਵਿਦਵਾਨ ਸਨ, ਨੀਤੀਵਾਨ ਸਨ, ਪਰ ਇਹ ਸਾਰੀਆਂ ਖੂਬੀਆਂ ਇਸ ਖੂਬੀ ਦੇ ਅਧੀਨ ਸਨ ਜਿਸ ਦਾ ਮੈਂ ਉਪਰ ਜ਼ਿਕਰ ਕੀਤਾ ਹੈ। ਉਹ ਬਹੁਤ ਉਚੀ ਪਦਵੀ ਤੇ ਪੁਜੇ, ਇਸ ਵਾਸਤੇ ਨਹੀਂ ਕਿ ਲੋਕ ਉਨ੍ਹਾਂ ਨੂੰ ਬਹੁਤ ਉਚਾ ਸਮਝਣ, ਸਗੋਂ ਇਸ ਵਾਸਤੇ ਕਿ ਉਹ ਸਾਰਿਆਂ ਨੂੰ ਉਚੀ ਥਾਂ ਤੇ ਖੜੇ ਹੋ ਕੇ ਵੇਖ ਸਕਣ ਅਤੇ ਹਰ ਪਾਸੇ ਉਨ੍ਹਾਂ ਦੀ ਨਜ਼ਰ ਰਹੇ। ਇਸੇ ਕਰਕੇ ਭਾਰਤ ਵਿੱਚ ਜਵਾਹਰ ਲਾਲ ਐਸੇ ਘੁਲ ਮਿਲ ਗਏ ਕਿ ਉਨ੍ਹਾਂ ਵਿੱਚ ਤੇ ਭਾਰਤ ਵਿੱਚ ਕੋਈ ਭੇਦ ਨਹੀਂ ਰਿਹਾ। ਉਨ੍ਹਾਂ ਨੇ ਆਪਣੇ ਜੀਵਨ ਵਿੱਚ ਆਪਣਾ ਸਭ ਕੁਝ ਭਾਰਤ ਦੇ ਅਰਪਨ ਕਰ ਦਿਤਾ।

ਉਨ੍ਹਾਂ ਦੇ ਦਿਹਾਂਤ ਪਿਛੋਂ ਵੀ ਉਨ੍ਹਾਂ ਦੀ ਦਸ ਵਰ੍ਹੇ ਪਹਿਲਾਂ ਲਿਖੀ ਵਸੀਅਤ ਜੋ ਜਨਤਾ ਦੇ ਸਾਹਮਣੇ ਆਈ ਹੈ, ਉਸ ਤੋਂ ਸਾਫ ਸਿਧ ਹੈ ਕਿ ਦੇਸ਼ ਦੀ ਗਰੀਬ ਜਨਤਾ ਲਈ, ਦੇਸ਼ ਦੇ ਕਿਸਾਨ ਲਈ ਉਹ ਕਿਤਨਾ ਹਮਦਰਦੀ ਭਰਿਆ ਦਿਲ ਰੱਖਦੇ ਸਨ। ਸਰੀਰਕ ਤੌਰ ਤੇ ਹੁਣ ਜਵਾਹਰ ਲਾਲ ਨਹੀਂ ਰਿਹਾ, ਪਰ ਭਾਰਤ ਤੋਂ ਉਸਨੂੰ ਵੱਖਰਿਆਂ ਨਹੀਂ ਕੀਤਾ ਜਾ ਸਕਦਾ। ਇਕ ਨਿਕੇ ਤੋਂ ਨਿੱਕਾ ਬਾਲਕ ਵੀ, ਭਾਵੇਂ ਉਹ ਦੇਸ਼ ਦਾ ਬਾਲਕ ਹੈ ਜਾਂ ਬਦੇਸ਼ ਦਾ ਹੈ, ਇਹੋ ਸਮਝਦਾ ਹੈ।

ਸੰਨ ੧੯੫੪ ਦੀ ਗੱਲ ਹੈ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਰੂਸ ਜਾਣ ਦਾ ਅਵਸਰ ਮਿਲਿਆ। ਮੇਰੇ ਨਾਲ ਸਨ ਮੁਲਕ ਰਾਜ ਆਨੰਦ, ਡਾ: ਅਨੂਪ ਸਿੰਘ। ਸਾਡੀ ਪਾਰਟੀ ਦੀ ਆਗੂ ਸੀ ਸ੍ਰੀਮਤੀ ਰਾਮੇਸ਼ਵਰੀ ਨਹਿਰੂ। ਇਕ ਦਿਨ ਅਸੀਂ ਮਾਸਕੋ ਦੀ ਸੈਂਟਰਲ ਪਾਰਕ ਵਿੱਚ ਫਿਰ ਰਹੇ ਸਾਂ। ਉਥੇ ਇਕ ਵਡੇ ਸਾਰੇ ਦਰੱਖਤ ਨਾਲ ਦੁਨੀਆਂ ਦਾ ਨਕਸ਼ਾ ਲਟਕ ਰਿਹਾ ਸੀ। ਅਸੀਂ ਨਕਸ਼ਾ ਵੇਖਣ ਲਗ ਪਏ। ਸਾਹਮਣੇ ਹੀ ਕਿੰਡਰ-ਗਾਰਟਨ ਸਕੂਲ ਸੀ। ਸਾਨੂੰ ਨਕਸ਼ੇ ਦੁਵਾਲੇ ਖੜ੍ਹਾ ਵੇਖ ਕੇ ਇਕ ਨਿੱਕੀ ਜਹੀ ਕੁੜੀ ਸਾਡੇ ਪਾਸ ਆ ਗਈ। ਉਸ ਦੇ ਹੱਥ ਵਿੱਚ ਨਿੱਕੀ ਜਿਹੀ ਛੜੀ ਸੀ। ਉਸ ਕੁੜੀ ਨੇ ਮੇਰੀ ਦਾੜ੍ਹੀ ਤੇ ਸ੍ਰੀ ਰਾਮੇਸ਼ਵਰੀ ਨਹਿਰੂ ਦੀ ਸਾੜ੍ਹੀ ਤੋਂ ਅੰਦਾਜ਼ਾ ਲਾ ਲਿਆ ਹੋਵੇਗਾ ਕਿ ਇਹ ਹਿੰਦੁਸਤਾਨੀ ਹਨ। ਦੁਨੀਆਂ ਦੇ ਨਕਸ਼ੇ ਵਿਚੋਂ ਹਿੰਦੁਸਤਾਨ ਉਤੇ ਆਪਣੀ ਛੜੀ ਦੀ ਨੋਕ ਲਾ ਕੇ ਆਖਣ ਲੱਗੀ, 'ਇਹ ਹੈ ਨਹਿਰੂ।' ਵੇਖਣ ਵਾਲੇ ਸਾਰੇ ਹੱਸ ਪਏ। ਸੱਚੀ ਗੱਲ ਹੈ ਕਿ ਉਹ ਨਿੱਕੀ ਜਿਹੀ ਕੁੜੀ ਨਹਿਰੂ ਨੂੰ ਹੀ ਭਾਰਤ ਸਮਝਦੀ ਸੀ।

ਆਪਣੀ ਇਸੇ ਯਾਤਰਾ ਦੇ ਆਰੰਭ ਵਿੱਚ ਜਦੋਂਕਿ ਅਸੀਂ ਸਟਾਕਹੋਮ (ਸਵੀਡਨ) ਤੋਂ ਹੇਲਸਿੰਕੀ, (ਫਿਨਲੈਂਡ) ਜਾਣਾ ਸੀ, ਸਾਡੇ ਵੀਜ਼ੇ ਵਕਤ ਸਿਰ ਨਹੀਂ ਸਨ ਬਣ ਸਕੇ। ਸਾਡੇ ਸਮੁੰਦਰੀ ਜਹਾਜ਼ ਨੇ ਐਤਵਾਰ ਨੂੰ ਚਲਣਾ ਸੀ। ਸ਼ਨਿਚਰਵਾਰ

ਸ਼ਾਮ ਨੂੰ ਅਸਾਂ ਆਪਣੇ ਸਫਾਰਤਖਾਨੇ ਦੇ ਕਰਮਚਾਰੀਆਂ ਤੋਂ ਮਦਦ ਲੈਣੀ ਚਾਹੀ, ਪਰ ਸਭ ਨੇ ਇਹ ਕੰਮ ਹੋਣਾ ਅਸੰਭਵ ਦਸਿਆ।

ਐਤਵਾਰ ਨੂੰ ਅਸੀਂ ਨਾ ਜਾ ਸਕੀਏ ਤਾਂ ਹਫਤਾ ਭਰ ਲੇਟ ਹੋ ਜਾਣਾ ਸੀ। ਅਸੀਂ ਬੜੀ ਸੋਚ ਵਿਚ ਸਾਂ। ਪ੍ਰੇਸ਼ਾਨੀ ਦੀ ਹਾਲਤ ਵਿੱਚ ਹੀ ਅਸੀਂ ਸਟਾਕਹੋਮ ਇਕ ਸਟੋਰ ਵੇਖਣ ਚਲੇ ਗਏ। ਇਤਫਾਕ ਦੀ ਗੱਲ ਹੈ ਕਿ ਉਸ ਸਟੋਰ ਦੇ ਸਵਾਗਤੀ ਦਫਤਰ ਵਿੱਚ ਕੰਮ ਕਰਨ ਵਾਲੀ ਲੜਕੀ ਫਿਨਲੈਂਡ ਦੀ ਵਾਸਣ ਸੀ। ਡਾ: ਅਨੂਪ ਸਿੰਘ ਨੇ ਉਸ ਨੂੰ ਕਿਹਾ ਕਿ ਅਸੀਂ ਕਲ੍ਹ ਤੁਹਾਡੇ ਦੇਸ਼ ਜਾਣਾ ਸੀ, ਪਰ ਦਫਤਰ ਬੰਦ ਹੋਣ ਕਰ ਕੇ ਸਾਡੇ ਵੀਜ਼ੇ ਨਹੀਂ ਬਣ ਸਕੇ। ਸਾਡੀ ਗੱਲ ਸੁਣ ਕੇ ਉਹ ਆਖਣ ਲੱਗੀ ਕਿ ਇਹ ਕਦੇ ਨਹੀਂ ਹੋ ਸਕਦਾ ਕਿ ਕੋਈ ਹਿੰਦੁਸਤਾਨੀ ਫਿਨਲੈਂਡ ਜਾਣਾ ਚਾਹੇ ਤੇ ਉਹਦਾ ਵੀਜ਼ਾ ਬਣਨ ਵਿੱਚ ਕੋਈ ਚੀਜ਼ ਰੁਕਾਵਟ ਹੋਵੇ। ਰੁਕਾਵਟ ਦਾ ਕਾਰਨ ਅਸਾਂ ਦਸਿਆ ਕਿ ਦਫਤਰ ਬੰਦ ਹੋ ਚੁਕੇ ਹਨ। ਉਹ ਲੜਕੀ ਆਖਣ ਲਗੀ, 'ਨਹਿਰੂ ਦੇ ਦੇਸ਼ ਵਿਚੋਂ ਆਏ ਹੋਏ ਲੋਕਾਂ ਵਾਸਤੇ ਫਿਨਲੈਂਡ ਦੇ ਦਫਤਰ ਕਦੇ ਵੀ ਬੰਦ ਨਹੀਂ ਹੋ ਸਕਦੇ।' ਡਾਕਟਰ ਅਨੂਪ ਸਿੰਘ ਉਸ ਲੜਕੀ ਨਾਲ ਗੱਲਾਂ ਕਰ ਰਿਹਾ ਸੀ ਤੇ ਮੈਂ ਉਸਦੇ ਚਿਹਰੇ ਤੋਂ ਉਸ ਦੇ ਮਨ ਦੀ ਹਾਲਤ ਪੜ੍ਹ ਰਿਹਾ ਸੀ। ਉਹ ਕਿਤਨੇ ਭਰੋਸੇ ਤੇ ਵਿਸ਼ਵਾਸ ਨਾਲ ਗੱਲ ਕਰ ਰਹੀ ਸੀ। ਉਸ ਨੇ ਉਸੇ ਵੇਲੇ ਕਿਸੇ ਜਗ੍ਹਾ ਟੈਲੀਫੂਨ ਕੀਤਾ ਤੇ ਆਖਣ ਲਗੀ, 'ਮੇਰੇ ਨਾਲ ਚਲੋ।' ਉਸ ਨੇ ਆਪਣਾ ਕੰਮ ਇਕ ਦੂਸਰੀ ਲੜਕੀ ਸਪੁਰਦ ਕਰ ਦਿਤਾ। ਉਹ ਇਸ ਉਤਸ਼ਾਹ ਨਾਲ ਤੁਰਦੀ ਸੀ, ਜਿਸ ਤਰ੍ਹਾਂ ਕਿ ਆਪਣੇ ਹੀ ਕਿਸੇ ਸਕੇ ਦਾ ਕੰਮ ਹੁੰਦਾ ਹੈ। ਨਾਲ ਹੀ ਸਾਨੂੰ ਦਸਦੀ ਸੀ ਕਿ ਥਾਂ ਨੇੜੇ ਹੀ ਹੈ, ਪਰ ਤੁਹਾਨੂੰ ਇਕੱਲਿਆਂ ਉਥੇ ਪੁਜਣ ਵਿੱਚ ਔਖਿਆਈ ਹੋਵੇਗੀ, ਕਿਉਂਕਿ ਇਥੋਂ ਦੇ ਲੋਕ ਅੰਗਰੇਜ਼ੀ ਘਟ ਸਮਝਦੇ ਹਨ। ਰਸਤੇ ਵਿਚ ਗੱਲਾਂ ਗੱਲਾਂ ਵਿਚ ਉਸ ਨੇ ਸਾਨੂੰ ਇਹ ਵੀ ਦੱਸ ਦਿੱਤਾ ਕਿ ਫਿਨਲੈਂਡ ਨੂੰ ਇਕ ਵੇਰਾਂ ਛੋਟਾ ਮੁਲਕ ਸਮਝ ਕੇ ਇਕ ਵੱਡੇ ਮੁਲਕ ਨੇ ਦਬਾਣ ਦੀ ਕੋਸ਼ਿਸ਼ ਕੀਤੀ ਸੀ ਤੇ ਜਵਾਹਰ ਲਾਲ ਨੇ ਸਾਡੇ ਹੱਕ ਵਿਚ ਆਵਾਜ਼ ਉਠਾਈ ਸੀ। ਫਿਨਲੈਂਡ ਵਾਲੇ ਹਿੰਦੁਸਤਾਨ ਦੀ ਇਸ ਹਮਦਰਦੀ ਨੂੰ ਕਦੇ ਨਹੀਂ ਭੁੱਲ ਸਕਦੇ। ਨੀਯਤ ਥਾਂ ਤੇ ਪੁੱਜ ਕੇ ਉਸ ਨੂੰ ਸਬੰਧਤ ਅਧਿਕਾਰੀ ਨਾਲ ਗੱਲ ਕੀਤੀ ਤੇ ਦੂਜੇ ਦਿਨ ੯ ਵਜੇ ਦਾ ਵਕਤ ਵੀਜ਼ਿਆਂ ਲਈ ਨੀਅਤ ਕਰ ਲਿਆ। ਸਾਡਾ ਜਹਾਜ਼ ੧੧ ਵਜੇ ਤੁਰਨਾ ਸੀ। ਐਤਵਾਰ ਨੂੰ ੯ ਵੱਜਣ ਵਿਚ ਪੰਜ ਮਿੰਟ ਰਹਿੰਦੇ ਸਨ ਕਿ ਅਸੀਂ ਫਿਨਲੈਂਡ ਦੇ ਸਿਫਾਰਤਖਾਨੇ ਦੇ ਦਰਵਾਜ਼ੇ ਤੇ ਪੁੱਜ ਗਏ। ਇਕ ਬੀਬੀ ਸਾਨੂੰ ਉਡੀਕ ਰਹੀ ਸੀ। ਜਿਸ ਕੰਮ ਨੂੰ ਸਾਡੇ ਸਫਾਰਤਖਾਨੇ ਦੇ ਕਰਮਚਾਰੀਆਂ ਨੇ ਅਸੰਭਵ ਕਿਹਾ ਸੀ, ਉਸ ਦੇ ਹੋਣ ਵਿਚ ੫ ਮਿੰਟ ਹੀ ਲਗੇ।

ਰੂਸ ਇਕ ਚੰਗਾ ਲੜਾਕਾ ਦੇਸ਼ ਸਮਝਿਆ ਜਾਂਦਾ ਸੀ। ਜਵਾਹਰ ਲਾਲ ਦੀ ਵਿਸ਼ਵ ਸ਼ਾਂਤੀ ਦੀ ਨੀਤੀ ਦਾ ਉਸ ਉੱਤੇ ਕੀ ਅਸਰ ਹੋਇਆ, ਇਸ ਦਾ ਅੰਦਾਜ਼ਾ ਲੈਨਿਨਗ੍ਰਾਡ ਦੇ ਇਕ ਮਜ਼ਦੂਰ ਨਾਲ ਮੇਰੀ ਹੋਈ ਗੱਲਬਾਤ ਤੋਂ ਚੰਗੀ ਤਰ੍ਹਾਂ ਲਗ ਸਕਦਾ ਹੈ। ਸੰਨ ੧੯੫੪ ਦੇ ਜੂਨ ਦੀ ਗੱਲ ਹੈ। ਮੈਂ ਮਾਸਕੋ ਵਿਚ ਸਾਂ। ਰੇਡੀਓ ਤੇ ਖ਼ਬਰ ਆਈ ਕਿ ਜਵਾਹਰ ਲਾਲ ਜੀ ਨੇ ਨੰਗਲ ਦੀ ਇਕ ਨਹਿਰ ਦਾ ਉਦਘਾਟਨ ਕੀਤਾ ਹੈ। ਲੈਨਿਨ-ਗ੍ਰਾਡ ਦਾ ਇਕ ਮਜ਼ਦੂਰ ਇਹ ਸੁਣ ਕੇ ਮੈਨੂੰ ਕਹਿਣ ਲਗਾ ਕਿ ਤੁਹਾਡਾ ਦੇਸ਼ ਬੜੀ ਉੱਨਤੀ ਕਰ ਰਿਹਾ ਹੈ। ਮੈਂ ਉਸ ਨੂੰ ਕਿਹਾ ਕਿ ਹੁਣੇ ਹੁਣੇ ਸਾਨੂੰ ਆਜ਼ਾਦੀ ਮਿਲੀ ਹੈ, ਇਸ ਲਿਹਾਜ਼ ਨਾਲ ਸਾਡਾ ਦੇਸ਼ ਤਾਂ ਇਕ ਬੱਚਾ ਹੀ ਹੈ। ਉਹ ਆਖਣ ਲੱਗਾ, ਨਹੀਂ ਤੁਹਾਡੇ ਪਾਸ ਇਕ ਐਸੀ ਚੀਜ਼ ਹੈ ਜਿਹੜੀ ਰੂਸ ਪਾਸ ਨਹੀਂ ਤੇ ਯੋਰਪ ਦੇ ਕਿਸੇ ਦੇਸ਼ ਪਾਸ ਵੀ ਨਹੀਂ। ਉਸ ਚੀਜ਼ ਕਰਕੇ ਤੁਹਾਡਾ ਦੇਸ਼ ਬਹੁਤ ਜਲਦੀ ਅਗੇ ਵਧ ਜਾਏਗਾ। ਜਦ ਮੇਰੀ ਦੋਭਾਸ਼ਣ ਮੀਰਾ ਨੇ ਉਸ ਮਜ਼ਦੂਰ ਦੀ ਇਹ ਗੱਲ ਮੈਨੂੰ ਸਮਝਾਈ ਤਾਂ ਮੈਂ ਬੜੀ ਉਤਸੁਕਤਾ ਨਾਲ ਪੁਛਿਆ ਕਿ ਇਸ ਦਾ ਇਸ਼ਾਰਾ ਕਿਹੜੀ ਚੀਜ਼ ਵੱਲ ਹੈ। ਮੀਰਾ ਨੇ ਉਸ ਨੂੰ ਪੁਛਿਆ ਤਾਂ ਉਹ ਜ਼ੋਰ ਦੀ ਮੁੱਕਾ ਵੱਟ ਕੇ ਕਹਿਣ ਲੱਗਾ, 'ਮੇਰਾ ਭਾਵ ਪੰਡਤ ਜਵਾਹਰ ਲਾਲ ਨਹਿਰੂ ਤੋਂ ਹੈ।' ਪੰਡਤ ਜਵਾਹਰ ਲਾਲ ਦਾ ਨਾਂ ਲੈਂਦਿਆਂ ਉਸ ਮਜ਼ਦੂਰ ਦੇ ਚਿਹਰੇ ਤੇ ਚਮਕ ਆ ਜਾਂਦੀ ਸੀ। ਮੈਂ ਇਸ ਮਜ਼ਦੂਰ ਨੂੰ ਪੁਛਿਆ, ਤੈਨੂੰ ਜਵਾਹਰ ਲਾਲ ਵਿਚ ਕੀ ਖੂਬੀ ਨਜ਼ਰ ਆਈ ਹੈ ? ਉਹ ਆਖਣ ਲੱਗਾ, ਜਵਾਹਰ ਲਾਲ ਨੇ ਸਾਨੂੰ ਇਹ ਗੱਲ ਦੱਸੀ ਹੈ: "ਲੜਨ ਦੀ ਬਜਾਏ ਪ੍ਰਸਪਰ ਗੱਲਬਾਤ ਨਾਲ ਮਤ-ਭੇਦ ਮਿਟਾਣੇ ਚੰਗੇ ਹੁੰਦੇ ਹਨ।" ਫੇਰ ਥੋੜੀ ਦੇਰ ਰੁਕ ਕੇ ਉਹ ਮਜ਼ਦੂਰ ਮੈਨੂੰ ਦੱਸਣ ਲਗਾ, 'ਇਹ ਲੈਨਿਨਗ੍ਰਾਡ ਜਿਹੜਾ ਤੂੰ ਵੇਖ ਰਿਹਾ ਹੈਂ ੧੯੪੮ ਵਿਚ ਦੂਜੀ ਵੱਡੀ ਲੜਾਈ ਖਤਮ ਹੋਣ ਤੋਂ ਪਿਛੋਂ ਬਣਿਆ ਹੈ। ੧੯੧੭ ਵਿਚ ਆਜ਼ਾਦੀ ਮਿਲਣ ਪਿਛੋਂ ਜਿਹੜਾ ਲੈਨਿਨਗ੍ਰਾਡ ਅਸਾਂ ਬਣਾਇਆ ਸੀ, ਉਹ ਹਿਟਲਰ ਨੇ ਤਬਾਹ ਕਰ ਦਿੱਤਾ ਸੀ। ਹੁਣ ਵੀ ਕੋਈ ਹਿਟਲਰ ਪੈਦਾ ਹੋ ਸਕਦਾ ਹੈ ਜਿਹੜਾ ਇਸ ਨੂੰ ਤਬਾਹ ਕਰ ਸਕਦਾ ਹੈ। ਲੜਾਈਆਂ ਵਿਚ ਫਸੇ ਹੋਏ ਮੁਲਕ ਕੋਈ ਕੰਮ ਦਾ ਕੰਮ ਨਹੀਂ ਕਰ ਸਕਦੇ। ਗਿਰਾਣ ਬਣਾਨ ਤੇ ਫਿਰ ਢਾਹੁਣ ਵਿਚ ਹੀ ਲਗੇ ਰਹਿੰਦੇ ਹਨ। ਜਵਾਹਰ ਲਾਲ ਨੇ 'ਆਪ ਜੀਓ ਤੇ ਦੂਜੇ ਨੂੰ ਜੀਣ ਦਿਓ' ਦਾ ਸੰਦੇਸ਼ ਸੰਸਾਰ ਨੂੰ ਦਿੱਤਾ ਹੈ। ਰੂਸ ਨੇ ਇਸ ਸੰਦੇਸ਼ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰਨ ਦਾ ਯਤਨ ਕੀਤਾ ਹੈ।" ਲੈਨਿਨਗ੍ਰਾਡ ਦੇ ਮਜ਼ਦੂਰ ਦੇ ਜਵਾਹਰ ਲਾਲ ਸੰਬੰਧੀ ਵਿਚਾਰ ਸੁਣ ਕੇ ਮੈਨੂੰ ਖੁਸ਼ੀ ਵੀ ਹੋਈ ਤੇ ਹੈਰਾਨੀ ਵੀ। ਹੈਰਾਨੀ ਇਸ ਵਾਸਤੇ ਕਿ ਜਵਾਹਰ ਲਾਲ ਦੀਆਂ ਖੂਬੀਆਂ

ਨੂੰ ਜਿਤਨਾ ਰੂਸ ਦੇ ਇਕ ਮਜ਼ਦੂਰ ਨੇ ਸਮਝਿਆ ਹੈ, ਉਤਨਾ ਉਸ ਦੇ ਆਪਣੇ ਦੇਸ਼ ਵਾਸਿਆਂ ਨੇ ਵੀ ਨਹੀਂ ਸਮਝਿਆ। ਦੀਵੇਂ ਥਲੇ ਹਨੇਰੇ ਵਾਲੀ ਕਹਾਵਤ ਮੈਨੂੰ ਯਾਦ ਆ ਗਈ।

ਰਾਸ਼ਟਰ-ਪਿਤਾ ਮਹਾਤਮਾ ਗਾਂਧੀ ਦਾ ਮੁਖ ਉਦੇਸ਼ ਇਹੋ ਸੀ ਜਿਸ ਦਾ ਪਾਲਣ ਉਸ ਦੇ ਜਾਨਸ਼ੀਨ ਨੇ ਸਫਲਤਾ ਨਾਲ ਕੀਤਾ। ਮੈਂ ਸਮਝਦਾ ਹਾਂ ਕਿ ਇਸ ਇਕ ਖੂਬੀ ਦੇ ਕਾਰਨ ਦੇਸ਼ ਪ੍ਰਦੇਸ ਵਿਚ ਜਵਾਹਰ ਲਾਲ ਨੇ ਭਾਰੀ ਮਾਣ ਪਾਇਆ। ਇਸ ਵਾਸਤੇ ਮੈਂ ਉਨ੍ਹਾਂ ਨੂੰ 'ਜਗਤ ਨੇਤਾ' ਆਖਦਾ ਹਾਂ। 'ਆਰਾਮ ਹਰਾਮ ਹੈ' ਉਸ ਦਾ ਨਾਅਰਾ ਸੀ ਜਵਾਹਰ ਲਾਲ ਪ੍ਰਾਣੀ ਮਾਤਰ ਦੀ ਸੇਵਾ ਵਾਸਤੇ ਹੀ ਜੰਮਿਆ ਸੀ, ਸੇਵਾ ਵਾਸਤੇ ਹੀ ਵਿਦਿਆ ਪਾਈ ਅਤੇ ਸੇਵਾ ਕਰਦਿਆਂ ਪ੍ਰਲੋਕ ਸਿਧਾਰ ਗਿਆ।

ਭੁਬਨੇਸ਼ਵਰ ਕਾਂਗਰਸ ਦੇ ਮੌਕੇ ਤੇ ਜਿਸ ਦਿਨ ਉਹ ਬੀਮਾਰ ਹੋਏ, ਉਸ ਦਿਨ ਦੀ ਗੱਲ ਹੈ। ਪਹਿਲੇ ਦਿਨ ਦਾ ਸਮਾਗਮ ਸਮਾਪਤ ਹੋ ਰਿਹਾ ਸੀ। ਉਹ ਸਟੇਜ ਤੋਂ ਉਠ ਕੇ ਜਾਣ ਵਾਲੇ ਸਨ ਕਿ ਮੈਂ ਪੰਜਾਬ ਦੇ ਕੁਝ ਸਾਥੀਆਂ ਨੂੰ ਨਾਲ ਲੈ ਕੇ ਉਨ੍ਹਾਂ ਨਾਲ ਗੱਲ ਕਰਨ ਲਈ ਅਗੇ ਵਧਿਆ। ਆਪ ਜੁਤੀ ਪਾਂਦਿਆਂ ਉਨ੍ਹਾਂ ਮੇਰੇ ਮੋਢੇ ਤੇ ਹੱਥ ਰਖਿਆ। ਅਸਾਂ ਜੋ ਗੱਲ ਕਰਨੀ ਸੀ, ਉਹ ਕਰ ਲਈ। ਗੱਲ ਕਰਨ ਪਿਛੋਂ ਮੈਂ ਉਨ੍ਹਾਂ ਦੇ ਚਿਹਰੇ ਤੇ ਜ਼ਰਾ ਉਚੇਚੇ ਧਿਆਨ ਨਾਲ ਵੇਖਿਆ। ਉਨ੍ਹਾਂ ਦੀ ਨਿਗਾਹ ਵੀ ਮੇਰੇ ਵੱਲ ਹੋਈ। ਮੈਂ ਬੜੀ ਨਿਮਰਤਾ ਨਾਲ ਕਿਹਾ, 'ਪੰਡਤ ਜੀ। ਇਕ ਬੇਨਤੀ ਕਰਾਂ ?' ਉਹ ਝਟ ਬੋਲ ਪਏ ਤੇ ਆਖਣ ਲਗੇ, 'ਮੁਝੇ ਪਤਾ ਹੈ। ਕਿਆ ਕਹਿਨਾ ਚਾਹਤੇ ਹੋ। ਤੁਮੇਂ ਵਹੀ ਬਾਤ ਕਹਿਨੀ ਹੈ ਜੋ ਆਜ ਮੁਝੇ ਬਹੁਤ ਦੋਸਤ ਕਹਿਤੇ ਹੈਂ' ਮੈਂ ਜ਼ਰਾ ਚੁਪ ਹੋ ਗਿਆ, ਤਾਂ ਆਖਣ ਲੱਗੇ: 'ਦੇਖੋ ਮੁਸਾਫਿਰ, ਅਬ ਕਾਮ ਛੋੜ ਦੂੰ ਤੋ ਜ਼ਿੰਦਗੀ ਕਾ ਫਾਇਦਾ ਹੀ ਕਿਆ ?'

੨੨ ਅਪ੍ਰੈਲ ੧੯੬੪ ਨੂੰ ਉਨ੍ਹਾਂ ਦੇ ਦਿਹਾਂਤ ਤੋਂ ਇਕ ਮਹੀਨਾ ਪੰਜ ਦਿਨ ਪਹਿਲਾਂ ਜਲ੍ਹਿਆਂ ਵਾਲੇ ਬਾਗ ਮੈਮੋਰੀਅਲ ਟਰੱਸਟ ਦੀ ਮੀਟਿੰਗ ਉਨ੍ਹਾਂ ਦੇ ਕਮਰੇ ਵਿਚ ਹੋਈ। ਇਸ ਟਰੱਸਟ ਦੇ ਬਹੁਤ ਸਾਰੇ ਟਰੱਸਟੀ ਸੁਰਗਵਾਸ ਹੋ ਚੁਕੇ ਹਨ। ਪਿਛਲੇ ਸਾਲ ਡਾ. ਕਿਚਲੂ ਤੇ ਰਾਜ ਕੁਮਾਰੀ ਅੰਮ੍ਰਿਤ ਕੌਰ ਵੀ ਵਿਛੜ ਗਏ ਸਨ। ਅਜ ਦੀ ਮੀਟਿੰਗ ਵਿਚ ਅਸੀਂ ਤਿੰਨੇ ਹੀ ਸਾਂ, ਸ੍ਰੀ ਲਾਲ ਬਹਾਦਰ ਸ਼ਾਸਤ੍ਰੀ, ਪੰਡਤ ਜੀ ਤੇ ਮੈਂ, ਪੰਡਤ ਜੀ ਨੇ ਉਸੇ ਪੂਰੀ ਦਿਲਚਸਪੀ ਨਾਲ ਸਾਰੇ ਫੈਸਲੇ ਕਰਵਾਏ, ਜਿਸ ਤਰ੍ਹਾਂ ਹਮੇਸ਼ਾ ਕਰਵਾਂਦੇ ਸਨ।

ਸਦਾ ਲਈ ਵਿਛੜਨ ਤੋਂ ਦਸ ਬਾਰਾਂ ਦਿਨ ਪਹਿਲਾਂ ਬੰਬਈ ਦੇ ਸਰਬ ਹਿੰਦ ਕਾਂਗਰਸ ਸਮਾਗਮ ਵਿਚ ਜਿਨ੍ਹਾਂ ਨੇ ਉਨ੍ਹਾਂ ਨੂੰ ਵੇਖਿਆ, ਉਹ ਇਸ ਗੱਲ ਦੀ ਗਵਾਹੀ ਭਰਨਗੇ ਕਿ ਪੰਡਤ ਜੀ ਭਾਵੇਂ ਸਰੀਰਕ ਤੌਰ ਤੇ ਕਮਜ਼ੋਰ ਹੋ ਚੁੱਕੇ ਸਨ, ਪਰ ਉਨ੍ਹਾਂ ਦਾ ਕੰਮ ਤੇ ਨਾਂ ਅਮਰ ਰਹੇਗਾ।

ਇਕ ਆਪ-ਬੀਤੀ ਦਾ ਜ਼ਿਕਰ ਕਰਕੇ ਮੈਂ ਮਜ਼ਮੂਨ ਖਤਮ ਕਰਾਂਗਾ। ਜਾਰਜੀਆ ਰੂਸ ਦੀ ਇਕ ਸਟੇਟ ਹੈ। ਸਟਾਲਿਨ ਇਸੇ ਸਟੇਟ ਦੇ ਪਿੰਡ ਗੋਰੀ ਦਾ ਰਹਿਣ ਵਾਲਾ ਸੀ। ਇਕ ਜਾਰਜੀਅਨ ਕਵੀ ਨੂੰ ਡਾ. ਅਨੂਪ ਸਿੰਘ ਨੇ ਮੇਰੀ ਇਕ ਕਵਿਤਾ ਸੁਣਾਈ, ਜਿਹੜੀ ਮੈਂ ਮਾਸਕੋ ਵਿਚ ਸਟਾਲਿਨ ਤੇ ਲੈਨਿਨ ਦੇ ਮਿਰਤਕ ਸਰੀਰਾਂ ਨੂੰ ਨਾਲ ਨਾਲ ਪਿਆ ਵੇਖ ਕੇ ਲਿਖੀ ਸੀ। ਕਵਿਤਾ ਸੁਣ ਕੇ ਜਾਰਜੀਅਨ ਕਵੀ ਅਨੂਪ ਸਿੰਘ ਨੂੰ ਝੱਟ ਆਖਣ ਲੱਗਾ ਇਸ ਕਵੀ ਨੇ ਜਵਾਹਰ ਲਾਲ ਵਾਸਤੇ ਕੁਝ ਲਿਖਿਆ ਹੋਵੇ ਤਾਂ ਮੈਨੂੰ ਉਹ ਸੁਣਾਓ। ਇਹ ਸਵਾਲ ਸੁਣ ਕੇ ਮੈਂ ਤੇ ਸ਼ਰਮਿੰਦਾ ਜਿਹਾ ਹੋ ਗਿਆ ਤੇ ਗੋਲ-ਮੋਲ ਜਿਹੇ ਜਵਾਬ ਨਾਲ ਹੀ ਉਸ ਵੇਲੇ ਜਾਰਜੀਅਨ ਕਵੀ ਨੂੰ ਟਾਲ ਦਿੱਤਾ, ਪਰ ਜਵਾਹਰ ਲਾਲ ਲਈ ਕੁਝ ਲਿਖਣ ਵਾਸਤੇ ਮੈਂ ਜ਼ਰਾ ਗੰਭੀਰ ਹੋ ਗਿਆ ਤੇ ਰਾਤ ਖਾਣੇ ਦੇ ਵੇਲੇ ਜਿਥੇ ਉਸ ਕਵੀ ਨੇ ਮੈਨੂੰ ਫਿਰ ਮਿਲਣਾ ਸੀ, ਮੈਂ ਜਵਾਹਰ ਲਾਲ ਲਈ ਚਾਰ ਸਤਰਾਂ ਲਿਖ ਲਈਆਂ, ਜੋ ਇਸ ਤਰ੍ਹਾਂ ਸਨ :-

ਸਾਗਰੋਂ ਮੋਤੀ ਮਿਲਣ ਵਿਚ ਪਰਬਤਾਂ ਦੇ ਲਾਲ ਨੇ।
ਗੰਭੀਰਤਾ ਤੇ ਬੀਰਤਾ ਦੋਵੇਂ ਹੀ ਨਾਲੋ ਨਾਲ ਨੇ।
ਸੋਚ ਡੂੰਘੀ ਸਾਗਰੋਂ ਪਰਬਤ ਤੋਂ ਮਜ਼ਬੂਤੀ ਲਈ,
ਅੰਸ਼ ਮੋਤੀ ਲਾਲ ਦੀ ਮੇਰੇ ਜਵਾਹਰ ਲਾਲ ਨੇ।

ਡਾ. ਅਨੂਪ ਸਿੰਘ ਨੇ ਉਸ ਕਵੀ ਨੂੰ ਇਨ੍ਹਾਂ ਸਤਰਾਂ ਦਾ ਮਤਲਬ ਇਸ ਤਰ੍ਹਾਂ ਸਮਝਾਇਆ—'ਜਵਾਹਰ ਲਾਲ ਮੋਤੀ ਲਾਲ ਦਾ ਪੁੱਤਰ ਹੈ।' ਮੋਤੀ ਸਮੁੰਦਰ ਵਿਚੋਂ ਮਿਲਦੇ ਹਨ ਤੇ ਲਾਲ ਪਹਾੜਾਂ ਵਿਚੋਂ, ਇਸ ਤਰ੍ਹਾਂ 'ਜਵਾਹਰ ਲਾਲ' ਨੂੰ ਗੰਭੀਰਤਾ ਤੇ ਬੀਰਤਾ ਦੋਵੇਂ ਵਿਰਸੇ ਵਿਚ ਮਿਲੀਆਂ ਹਨ। ਜਵਾਹਰ ਲਾਲ ਹੁਣ ਗੰਭੀਰਤਾ ਤੇ ਸਿਆਣਪ ਨਾਲ ਦੇਸ਼ ਦਾ ਨਿਰਮਾਣ ਕਰ ਰਿਹਾ ਹੈ ਤੇ ਆਜ਼ਾਦੀ ਲੈਣ ਲਈ ਉਹ ਬੀਰਤਾ ਨਾਲ ਲੜਿਆ ਸੀ। ਜਾਰਜੀਅਨ ਕਵੀ ਸੁਣ ਕੇ ਬੜਾ ਖੁਸ਼ ਹੋਇਆ ਤੇ ਆਖਣ ਲਗਾ, 'ਇਹ ਸਤਰਾਂ ਮੈਨੂੰ ਕਵੀ ਆਪ ਇਸੇ ਜ਼ਬਾਨ ਤੇ ਇਸੇ ਲਿਪੀ ਵਿਚ ਲਿਖ ਕੇ ਦੇਵੇ ਤੇ ਮੈਂ ਇਕ ਪਵਿੱਤਰ ਸੁਗਾਤ ਦੇ ਤੌਰ ਤੇ ਹਮੇਸ਼ਾਂ ਆਪਣੇ ਪਾਸ ਰਖਾਂਗਾ।' ਮੈਂ ਇਹ ਕੋਈ ਕਹਾਣੀ ਨਹੀਂ ਲਿਖ ਰਿਹਾ, ਸਹੀ ਵਾਕਿਆ ਦੱਸ ਰਿਹਾ ਹਾਂ, ਜਿਸ ਤੋਂ ਸਿੱਧ ਹੁੰਦਾ ਹੈ ਕਿ ਜਵਾਹਰ ਲਾਲ ਸਾਰੇ ਸੰਸਾਰ ਵਿਚ ਇਤਨਾ ਹਰਮਨ-ਪਿਆਰਾ ਸੀ।

ਜਿਸ ਤਰ੍ਹਾਂ ਮੈਂ ਆਰੰਭ ਵਿਚ ਕਿਹਾ ਹੈ ਕਿ ਇਸ ਗੱਲ ਦਾ ਯਕੀਨ ਹੀ ਨਹੀਂ ਆਉਂਦਾ ਕਿ ਜਵਾਹਰ ਲਾਲ ਹੁਣ ਸਾਡੇ ਵਿਚਕਾਰ ਨਹੀਂ। ਅਸਲ ਵਿਚ ਉਹ ਸਾਡੇ ਵਿਚੋਂ ਗਿਆ ਹੀ ਨਹੀਂ ਤੇ ਨਾ ਹੀ ਜਾ ਸਕਦਾ :-

ਨਾ ਔਹ ਗਿਆ ਨਾ ਅਹਿ ਗਿਆ।
ਸਭਨਾਂ ਦੇ ਦਿਲ, ਤੇ ਬਹਿ ਗਿਆ।

### "ਜਦ ਰੂਸ ਪੰਜਾਬੈ ਆਵੈ" ਦਾ ਕਵੀ

# ਭਾਈ ਚੰਦਾ ਸਿੰਘ "ਝੱਬਰ"

*—ਸੁਵਰਨ ਸਿੰਘ ਵਿਰਕ*

ਪੰਜਾਬੀ ਸਾਹਿਤ ਵਿਚ ਬਾਰਾਂ ਮਾਂਹ ਵੰਗਨੀਆਂ ਵਾਲੇ ਕਾਵਿ ਰੂਪ ਪੁਰਾਤਨ ਕਾਲ ਤੋਂ ਹੀ ਮਿਲਦੇ ਆਉਂਦੇ ਹਨ। ਕਿਉਂਕਿ ਹਰ ਦੋ ਮਹੀਨਿਆਂ ਬਾਦ ਪੰਜਾਬ ਵਿਚ ਰੁੱਤ ਬਦਲ ਜਾਂਦੀ ਹੈ। ਇਸ ਲਈ ਖਾਣ ਪਾਣ ਅਤੇ ਹੋਰ ਆਦਤਾਂ ਬਾਰੇ ਦੋ ਦੋ ਮਹੀਨਿਆਂ ਦੇ ਜੋਟੇ ਬਣਾ ਕੇ ਹਦਾਇਤਾਂ ਲੋਕ ਮਨਾਂ ਵਿਚ ਇਉਂ ਸੀਨੇ ਬਸੀਨੇ ਤੁਰੀਆਂ ਆਉਂਦੀਆਂ ਹਨ।

"ਚੇਤਰ-ਵੈਸਾਖ ਭੰਵੀਏ,
ਜੇਠ-ਹਾੜ ਸੰਵੀਏ,
ਸਾਵਣ-ਭਾਦੋਂ ਨਹਾਈਏ
ਅੱਸੂ-ਕੱਤਿ ਥੋਹੜਾ ਖਾਈਏ,
ਮੱਘਰ-ਪੋਹ ਰੂੰਨ ਹੰਡਾਈਏ
ਮਾਘ-ਫੱਗਣ ਤੇਲ ਮਲਾਈਏ,
ਪਾਸ ਨਾ ਵੈਦ-ਹਕੀਮ ਦੇ ਜਾਈਏ।"

ਬਦਲਦੀਆਂ ਰੁੱਤਾਂ ਦੇ ਨਾਲ ਨਾਲ ਆਪਣੀ ਬਦਲਦੀ ਮਨੋਦਸ਼ਾ ਨੂੰ ਮਿਲਾ ਕੇ ਉਸਦਾ ਵਰਣਨ ਕਰਨਾ, ਵਿਛੋੜੇ ਦੀ ਤਲਖੀ ਦੇ ਵਾਧੇ ਘਾਟੇ ਨੂੰ, ਗਰਮੀ, ਸਰਦੀ, ਵਰਖਾ, ਘਾਮ ਆਦਿ ਰੁੱਤਾਂ ਦੀ ਤੀਬਰਤਾ ਨਾਲ ਜੋੜ ਕੇ ਪੇਸ਼ ਕਰਨਾ ਇਕ ਵਿਸਮਾਦੀ ਕਾਰਜ ਹੋ ਨਿਬੜਦਾ ਹੈ। ਬ੍ਰਿਹੁੰ ਵਿਛੁੰਨਿਆਂ ਦੀਆਂ ਸੰਵੇਦਨਾਵਾਂ ਦੇ ਸਫਲ ਪ੍ਰਗਟਾਵੇ ਦਾ ਕਾਵਿ ਰੂਪ ਹੋ ਨਿਬੜਿਆ ਹੈ ਬਾਰਾਂ ਮਾਂਹ। ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਤੁਖਾਰੀ ਰਾਗ ਦੇ ਬਾਰਾਂ ਮਾਂਹ ਵਿਚ ਬਾਬੇ ਦੇ ਜਨਮ-ਸਥਾਨ, ਸਾਂਦਲ ਬਾਰ ਦੇ ਕੁਦਰਤੀ ਦ੍ਰਿਸ਼ਾਂ ਦਾ ਭਰਪੂਰ ਵਰਣਨ ਮਿਲਦਾ ਹੈ। ਕਾਲੀ ਦਾਸ ਦੇ ਮੇਘ ਦੂਤ ਜਿਉਂ ਸਾਉਣ ਦੇ ਮਹੀਨੇ ਵਿਚ ਬਿਜਲੀ ਬੱਦਲਾਂ ਦਾ ਚਮਕਣਾ ਵਿਜੋਗਣਾਂ ਦੇ ਬ੍ਰਿਹਾ ਰੰਗ ਨੂੰ ਹੋਰ ਗੂਹੜਾ ਕਰ ਦਿੰਦਾ ਹੈ। ਭਾਵੇਂ ਦੁਨਿਆਵੀ ਪ੍ਰੇਮ ਦੇ ਮੁਹਾਵਰੇ ਵਿਚ ਹੀ ਗੁਰੂ ਸਾਹਿਬ ਆਤਮਕ ਰੰਗ ਦਾ ਜ਼ਿਕਰ ਕਰਦੇ ਹਨ :-

"ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥"

ਮਾਝ ਮਹੱਲਾ ਪੰਜਵਾਂ ਦੇ ਬਾਰਾਂ ਮਾਂਹ ਨੂੰ, ਦੇਸੀ ਮਹੀਨੇ ਦੀ ਸੰਗਰਾਂਦ ਵਾਲੇ ਦਿਨ, ਪਾਠ ਕਰਨ ਦੀ ਗੁਰਦੁਆਰਿਆਂ ਅਤੇ ਘਰਾਂ ਵਿਚ ਰਵਾਇਤ ਹੈ। ਇਸ ਵਿਚ ਹੀ ਸੰਸਾਰਿਕ ਮੁਹਾਵਰੇ ਵਿਚ ਪ੍ਰਮਾਰਥ ਦੀਆਂ ਗੁੰਝਲਾਂ ਖੋਹਲਣ ਦੀ ਵਿਉਂਤ ਹੈ। ਇਸ ਦੀ ਕੋਈ ਕੋਈ ਤੁਕ ਤਾਂ ਲੋਕੋਕਤੀ ਦਾ ਦਰਜਾ ਗ੍ਰਹਿਣ ਕਰ ਗਈ ਹੈ। ਇਸ ਕਾਵਿ ਰੂਪ ਦੇ ਵਿਆਪਕ ਪ੍ਰਚਲਨ ਦਾ ਸਬੂਤ ਹੋ ਨਿਬੜਦਾ ਹੈ ਇਹ ਬਾਰਾਂ ਮਾਂਹ :-

"ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ।
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰ ਮਿਹਰਵਾਨੁ ॥੧੨॥"

ਪੰਜਾਬੀ ਜਨ ਜੀਵਨ ਦਾ ਸਜੀਵ ਚਿਤਰਣ ਵੀ ਉਪਰੋਕਤ ਬਾਰਾਂ ਮਾਹਾਂ ਦੀਆਂ ਵਿਸ਼ੇਸ਼ਤਾਵਾਂ ਵਿਚ ਹੋਰ ਵਾਧਾ ਕਰਦਾ ਹੈ। ਸ੍ਰੀ ਦਸਮ ਗ੍ਰੰਥ ਵਿਚ ਵਰਣਿਤ ਬਾਰਾਂ ਮਾਹਾਂ ਵਿਚ ਬਿਰਹੋਂ ਰੰਗ ਦੀ ਵਧੇਰੇ ਤੀਬਰਤਾ ਦੇ ਦਰਸ਼ਨ ਹੁੰਦੇ ਹਨ। ਇਹ ਕਾਵਿ ਰੂਪ ਮੁੱਖ ਤੌਰ ਤੇ ਬ੍ਰਿਹੁੰ ਕੁੱਠੇ ਹਿਰਦਿਆਂ ਦੀਆਂ ਸੰਵੇਦਨਾਵਾਂ ਪ੍ਰਗਟਾਉਣ ਵਾਲਾ ਕਾਵਿ ਰੂਪ ਹੈ। ਸਾਡੇ ਲੋਕ ਗੀਤ ਵੀ ਇਸ ਦੀ ਪੁਸ਼ਟੀ ਕਰਦੇ ਹਨ :-

"ਜੇਠ ਘੋੜਾ ਹੇਠ, ਵੇ ਲੈ ਆਇਉਂ ਨਾ।
ਹਾੜ ਪਈ ਮੈਨੂੰ ਧਾੜ, ਵੇ ਘਬਰਾਇਉਂ ਨਾ।
ਸਾਵਣ ਤੇਰਾ ਆਵਣ, ਹੋਇਆ ਬੀਬਾ ਨਾ।
ਭਾਦਉਂ ਭਰਮ ਭੁਲਾਣੀ, ਬਾਝ ਨਸੀਬਾਂ ਨਾ।"

ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਜਾਂ ਇਸ ਤੋਂ ਕੁਝ ਦਹਾਕੇ ਪਹਿਲਾਂ ਇਕ ਭਾਈ ਬੀਰ ਸਿੰਘ ਜੀ ਹੋਏ ਹਨ। ਜਿਨ੍ਹਾਂ ਦਾ "ਬਾਰਾਂ ਮਾਂਹ ਗੁਰੂ ਗੋਬਿੰਦ ਸਿੰਘ ਜੀ ਕਾ" ਕੋਈ ਸਵਾ ਸਦੀ ਕੁ ਪਹਿਲਾਂ ਦਾ ਛਪਿਆ ਮਿਲਦਾ ਹੈ। ਇਸ ਬਾਰਾਂ ਮਾਂਹ ਦਾ ਵਿਸ਼ਾ ਦਸਵੇਂ ਸਤਿਗੁਰੂ ਜੀ ਦੀਆਂ ਲੜਾਈਆਂ, ਖਾਲਸਾ ਪੰਥ ਸਾਜਣਾਂ, ਮਸੰਦ ਸਾੜਨੇ ਅਤੇ ਫਿਰ ਮਿਸਲਾਂ ਦੇ ਤਹਿਤ ਸਿੱਖ ਸੱਤਾ ਦਾ ਸਥਾਪਿਤ ਹੋਣਾ ਹੈ। ਹੋ ਸਕਦਾ ਹੈ ਇਹ ਰਚਨਾ ਮਹਾਰਾਜਾ ਰਣਜੀਤ ਸਿੰਘ ਦੇ ਲਹੌਰ ਹਥਿਆਉਣ ਤੋਂ ਪਹਿਲਾਂ ਦੀ ਹੋਵੇ। ਇਸ ਕਵਿਤਾ ਵਿਚ ਵਰਤੀ ਗਈ

ਚਾਲ ਨੂੰ ਕਵੀ ਅਦਭੁੱਤ ਛੰਦ ਕਹਿੰਦਾ ਹੈ। ਇਸ ਦਾ ਨਮੂਨਾ ਹੇਠਾਂ ਇਸ ਆਸ਼ੇ ਤਹਿਤ ਪੇਸ਼ ਕੀਤਾ ਜਾ ਰਿਹਾ ਹੈ ਕਿ ਸਾਡੀ ਹੱਥਲੀ ਰਚਨਾ "ਬਾਰਾਂ ਮਾਂਹ ਭਾਈ ਚੰਦਾ ਸਿੰਘ "ਝੱਬਰ" ਵੀ ਕਵੀ ਬੀਰ ਸਿੰਘ ਜੀ ਦੇ ਰੰਗ ਵਿਚ ਹੀ ਰੰਗੀ ਹੋਈ ਹੈ। (ਵਿਸ਼ਾ ਭਾਵੇਂ ਉਹਨਾਂ ਦਾ ਆਪਣਾ ਹੈ ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ) :- ਕਵੀ ਬੀਰ ਸਿੰਘ ਲਿਖਦਾ ਹੈ

"ਚੜ੍ਹੇ ਵਿਸਾਖ ਸੁ ਮਨ ਮਸਤਾਨਾ॥
ਸਤਿਗੁਰ ਕੀਤਾ ਜੁਧ ਪਿਆਨਾ॥
ਧੌਸ਼ਾ ਅਨੀਅਰ ਜਿਉਂ ਘੁਰ ਰਾਨਾ॥
ਸੁਣਕੇ ਕੰਬਿਆ ਸਭ ਤੁਰਕਾਨਾ॥
ਕੜ ਕੜ ਕੜਕੀਆਂ ਸਬਜ਼ ਕਮਾਨਾਂ॥
ਚੜ੍ਹਿਆ ਗੋਬਿੰਦ ਸਿੰਘ ਬਲਵਾਨਾਂ॥
ਤੁਰਕ ਸੰਘਾਰਨੇ॥੧॥"

ਗੁਰੂ ਜੀ ਦੀ ਹਜ਼ੂਰੀ ਵਿਚ ਕੀ ਜੱਟ ਤੇ ਕੀ ਰੰਘਰੇਟੇ (ਦਲਿਤ) ਸਿਖ ਇਕੱਠੇ ਹੋ ਕੇ ਜੂਝਦੇ ਸਨ, ਇਸ ਵਿਰਾਸਤ ਤੋਂ ਮੂੰਹ ਮੋੜਨ ਸਦਕਾ ਹੀ "ਤੱਲ੍ਹਣ" ਵਰਗੇ ਬਦਨੁਮਾ ਦਾਗ, ਪੰਜਾਬ ਦੀ ਵਰਤਮਾਨ ਸਿਆਸਤ ਤੇ ਲੱਗ ਰਹੇ ਹਨ :-

"ਮੂਹਰੇ ਲੜਦੇ ਸਿੰਘ ਜਟੇਟੇ,
ਰਣ ਵਿਚ ਰੋਹ ਭਰੇ ਰੰਘਰੇਟੇ,
ਜਿਉਂ ਕਰ ਰਾਸ ਮਚੀ ਨਟ ਖੇਟੇ,
ਡਿੱਗਣ ਪਲਾਣੋਂ ਤਿਉਂ ਪਠਟੇਟੇ,
ਦੁਰਜਨ ਤੜਫਣ ਧੂੜ ਲਪੇਟੇ,
ਜਿਉਂ ਸਿਰ ਬੱਕਰੇ॥੨॥"

ਭਾਈ ਚੰਦਾ ਸਿੰਘ ਅੱਖਾਂ ਤੋਂ ਸੂਰਮਾ ਸਿੰਘ ਸੀ। ਪੱਛਮੀ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰਾ ਦੇ ਪ੍ਰਸਿੱਧ ਪਿੰਡ "ਝੱਬਰ" ਦੇ ਕਾਰੀਗਰ ਸਿੰਘਾਂ ਦੇ ਘਰ ਦਾ ਜਨਮ ਸੀ। ਪਰ ਉਸਦਾ ਜ਼ਿਆਦਾ ਵਕਤ ਗੁਜਰਾਂਵਾਲਾ ਜ਼ਿਲ੍ਹਾ ਦੇ ਪਿੰਡ ਸਹਾਰਨ ਵਿਖੇ ਦੀਵਾਨ ਸਿੰਘ ਪਾਸ ਹੀ ਬਤੀਤ ਹੁੰਦਾ ਸੀ ਜੋ ਹੋ ਸਕਦਾ ਹੈ ਉਸ ਦਾ ਗੁਰਭਾਈ ਹੋਵੇ। ੧੮੬੭ ਈ. ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਪਿੰਡ ਝੱਬਰਾਂ ਵਿਚ ਆਏ ਤਾਂ ਪਿੰਡ ਦੇ ਹੋਰ ਸਿੰਘਾਂ ਨਾਲ ਭਾਈ ਚੰਦਾ ਸਿੰਘ ਵੀ ਨਾਮਧਾਰੀ ਸਿੰਘ ਸਜ ਗਿਆ। ਬਾਰਾਂ ਮਾਂਹ ਭਾਈ ਚੰਦਾ ਸਿੰਘ ਦੀਆਂ ਪਹਿਲੀਆਂ ਛਾਪਾਂ ਵਿਚ ਇਤਨੀ ਕੁ ਜਾਣਕਾਰੀ ਹੀ ਮਿਲਦੀ ਸੀ :-

"ਚੰਦਾ ਸਿੰਘ ਝੱਬਰਾਂ ਦਾ ਸੂਰਮਾ,
ਰਹੇ ਸਹਾਰਨ ਦੀਵਾਨ ਸਿੰਘ ਕੇ ਪਾਸ।
ਬਾਰਾਂ ਮਾਂਹ ਸ੍ਰੀ ਸਤਿਗੁਰੂ ਕਾ
ਮਾਨੋਂ ਗੁਰੂ ਬਿਲਾਸ।"

ਉਹ ਦੁਨੀਆਂਦਾਰੀ ਦੇ ਪੱਖੋਂ ਬਿਹੰਗਮ ਸਾਧ ਸੀ ਤੇ ਗੁਰੂ ਤੇ ਉਸਦੀ ਸੰਗਤ ਬਿਨਾਂ ਹੋਰ ਆਸਰਾ ਕੋਈ ਨਹੀਂ ਸੀ :-

"ਗੁਰੂ ਚਰਨਾਂ ਦੀ ਟੇਕ ਹੈ,
ਹੋਰ ਨਾ ਕੋਈ ਆਸ।
ਗੁਰ ਸੰਗਤ ਭੁੱਲ ਚੁਕ ਬਖਸ਼ ਲੈ
ਜਾਨ ਦਾਸਾਂ ਦਾ ਦਾਸ।"

ਪ੍ਰੋ. ਤਾਰਾ ਸਿੰਘ ਅਨਜਾਣ ਅਨੁਸਾਰ ਉਹ ਨਾਮਧਾਰੀ ਸਿੰਘਾਂ ਵਿਚੋਂ ਪਹਿਲਾ ਕਵੀ ਹੋਣ ਦਾ ਮਾਣ ਪ੍ਰਾਪਤ ਕਰਨ ਦਾ ਹੱਕਦਾਰ ਹੈ। ਉਸਦੇ ਮਾਤਾ ਪਿਤਾ ਦਾ ਨਾਂ ਹੁਣ ਭੂਤ ਦੀ ਗਰਤ ਵਿਚ ਸਮਾ ਚੁੱਕਾ ਹੈ ਪਰ ਉਸਦੀ ਅਦੁੱਤੀ ਰਚਨਾ ਸਦਕਾ ਉਹਦਾ ਆਪਣਾ ਨਾਂ ਨਾ ਕੇਵਲ ਨਾਮਧਾਰੀ ਜਗਤ ਵਿਚ ਸਗੋਂ ਸਮੁੱਚੇ ਪੰਜਾਬੀ ਸਾਹਿਤ ਵਿਚ ਆਪਣਾ ਸਥਾਨ ਸੁਨਿਸ਼ਚਿਤ ਕਰ ਗਿਆ ਹੈ। ਉਸਦੀ ਰਚਨਾ ਦਾ ਕੇਂਦਰੀ ਵਿਸ਼ਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮਧਾਰੀ ਸੰਗਤ ਅਤੇ ਦੇਸ ਪੰਜਾਬ ਤੋਂ ਪਿਆ ਵਿਛੋੜਾ ਹੈ ਅਤੇ ਵਿਛੋੜੇ ਦੀ ਇਸ ਕਸਕ ਨੂੰ ਪ੍ਰਗਟਾਉਣ ਲਈ, ਵਿਯੋਗੀਆਂ ਦੀ ਇਸੇ ਸ਼ੈਲੀ ਵਿਚ ਭਾਈ ਚੰਦਾ ਸਿੰਘ ਨੇ ਆਪਣੇ ਬਾਰਾਂ ਮਾਂਹ ਦੀ ਰਚਨਾ ਕੀਤੀ ਹੈ। ਇਸ ਵਿਚ ਨਾਮਧਾਰੀ ਇਤਿਹਾਸ ਦੇ ਹਵਾਲੇ ਵੀ ਹਨ। ਬੁੱਚੜਬੱਧ ਸਾਕਿਆਂ ਦਾ ਵਰਣਨ ਵੀ ਹੈ। ਨਿੰਦਕਾਂ ਮੁਕਬਰਾਂ ਦੇ ਹਵਾਲੇ ਵੀ ਹਨ। ਰੂਸ ਦੀ ਸਹਾਇਤਾ ਨਾਲ ਪੰਜਾਬ ਵਿਚ ਸੁਤੰਤਰ ਰਾਜ ਕਾਇਮ ਕਰਨ ਦੀਆਂ ਯੋਜਨਾਵਾਂ ਦੇ ਖਾਕੇ ਵੀ ਹਨ। ਸੂਬਾ ਬਿਸ਼ਨ ਸਿੰਘ ਕਾਬੁਲ ਵਰਗੇ ਇਤਿਹਾਸਕ ਪਾਤਰਾਂ ਦੀ ਕੀਰਤੀ ਨੂੰ ਵੀ ਚਿਰ ਸਥਾਈ ਬਣਾ ਦਿੱਤਾ ਗਿਆ ਹੈ। ਨਾਮਧਾਰੀਆਂ ਦੀ ਜੀਵਨ ਜਾਚ ਅਤੇ ਕੂਕਾ ਸੱਭਿਆਚਾਰ ਬਾਰੇ ਵੀ ਭਰਪੂਰ ਹਵਾਲਿਆਂ ਨਾਲ ਇਹ ਰਚਨਾ ਮਾਲੋ ਮਾਲ ਹੈ। ਇਸ ਦਾ ਆਕਾਰ ਭਾਵੇਂ ਛੋਟਾ ਹੈ ਪਰ ਸਾਹਿਤਕ, ਸਮਾਜਿਕ, ਸਿਆਸੀ ਅਤੇ ਸੱਭਿਆਚਾਰਕ ਮਹੱਤਵ ਬਹੁਤ ਵੱਡਾ ਹੈ।

੨੭ ਜੂਨ ੧੮੮੪ ਈ. ਨੂੰ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਸੀ.ਐਲ. ਟੱਪਰ ਵਲੋਂ ਹਿੰਦ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਭੇਜੇ ਪੱਤਰ ਵਿਚ ਇਸ ਬਾਰਾਂ ਮਾਂਹ ਦਾ ਨਾਂ ਕੇਵਲ, ਕੂਕਿਆਂ ਦਾ ਅੰਗਰੇਜ਼ ਤੇ ਭੈ ਪਾਉਣ ਵਾਲੀ ਰਚਨਾ ਦੇ ਤੌਰ ਤੇ ਜ਼ਿਕਰ ਕੀਤਾ ਹੈ ਸਗੋਂ ਰੂਸ ਦੀ ਸਹਾਇਤਾ ਨਾਲ ਅੰਗਰੇਜ਼ਾਂ ਨੂੰ ਕੱਢ ਕੇ ਗੁਰੂ ਰਾਮ ਸਿੰਘ ਜੀ ਮੁੜ ਦੇਸ ਵਿਚ ਲਿਆਉਣ ਦੀਆਂ ਯੋਜਨਾਵਾਂ ਦਾ ਵੀ ਵਰਣਨ ਹੈ।

ਪੰਜਾਬ ਪੁਲੀਸ ਦੇ ਸਹਾਇਕ ਆਈ.ਜੀ. ਮੈਕਕਰੇਕਨ ਨੇ ਹੋਰ ਵਿਸਥਾਰ ਵਿਚ ਇਸ ਰਚਨਾ ਦਾ ਨੋਟਿਸ ਲਿਆ ਹੈ। ਉਹਦੇ ਮੁਤਾਬਿਕ ਅੰਮ੍ਰਿਤਸਰ ਦੇ ਪੁਲੀਸ ਕਪਤਾਨ ਨੇ ਸੂਚਨਾ ਭੇਜੀ ਹੈ ਕਿ ਇਕ ਦੇਵਾ ਸਿੰਘ ਪਿੰਡ ਸ਼ਾਹਬਾਜ਼ਪੁਰ (ਫ਼ੀਰੋਜ਼ਪੁਰ) ਨੇ ਨਾਮਧਾਰੀ ਧਰਮਸ਼ਾਲਾ ਅੰਮ੍ਰਿਤਸਰ ਵਿਚ ਜਦੋਂ ੧੦ ਅਪ੍ਰੈਲ ੧੮੮੪ ਈ. ਨੂੰ (ਹੋ ਸਕਦਾ ਹੈ ਇਹ ਵਿਸਾਖੀ ਦਾ ਦਿਨ ਹੋਵੇ

ਸ. ਸ. ਵਿਰਕ) ਨੂੰ ਇਹ ਬਾਰਾਂ ਮਾਂਹ ਪੜ੍ਹ ਕੇ ਸੁਣਾਇਆ ਤਾਂ ਸਰੋਤਿਆਂ ਵਿਚ ਚੋਖਾ ਜੋਸ਼ ਪੈਦਾ ਹੋ ਗਿਆ, ਉਹਨਾਂ ਚੋਂ ਕੁਝ ਆਪਣੀਆਂ ਛਾਤੀਆਂ ਪਿੱਟਣ ਲੱਗ ਪਏ, ਕੁਝਨਾ ਨੇ ਦਸਤਾਰਾਂ ਵਗਾਹ ਮਾਰੀਆਂ ਤੇ ਮਸਤਾਨੇ ਹੋ ਗਏ।" ਉਹ ਫਿਰ ਲਿਖਦਾ ਹੈ ਕਿ ਇਸ ਤਰ੍ਹਾਂ ਦੀ ਸ਼ਾਇਰੀ ਲੋਕਾਂ ਵਿਚ ਬੜੀ ਹਰਮਨ ਪਿਆਰੀ ਹੈ ਅਤੇ ਇਸ ਦੀਆਂ ਛਪੀਆਂ ਕਾਪੀਆਂ ਭਾਈ ਚੰਦਾ ਸਿੰਘ ਵੰਡਦਾ ਰਿਹਾ ਹੈ ਅਤੇ ਕਈ ਹੋਰ ਵੀ ਟੋਖੇ ਛਪਾਈਆਂ ਗਈਆਂ ਹਨ।

"ਇਸ ਵਿਚ ਕੂਕਿਆਂ ਦਾ ਆਪਣੇ ਪਰਦੇਸੀ ਸਤਿਗੁਰੂ ਰਾਮ ਸਿੰਘ ਪ੍ਰਤੀ ਡੁੱਲ੍ਹ ਡੁੱਲ੍ਹ ਪੈਂਦੇ ਪ੍ਰੇਮ ਦਾ ਵਰਣਨ ਹੈ ਜਿਹਨਾਂ ਨੂੰ ਉਹ ਬਾਰ੍ਹਵਾਂ ਪਾਤਸ਼ਾਹ ਕਹਿੰਦੇ ਹਨ।"[੨]

ਅੱਗੇ ਇਸ ਸਮੁੱਚੀ ਰਚਨਾ ਦਾ ਮੂਲ ਪੰਜਾਬੀ ਤੋਂ ਅੰਗਰੇਜ਼ੀ ਵਿਚ ਅਨੁਵਾਦ ਵੀ ਭਾਰਤ ਸਰਕਾਰ ਦੀ ਸੁਵਿਧਾ ਲਈ ਪੇਸ਼ ਕੀਤਾ ਗਿਆ ਹੈ। ਇਸ ਤਰ੍ਹਾਂ ਇਹ ਬਰਤਾਨਵੀ ਸਰਕਾਰ ਦੁਆਰਾ ਨੋਟਿਸ ਵਿਚ ਲਈ ਜਾਣ ਵਾਲੀ ਪਹਿਲੀ ਪੰਜਾਬੀ ਕਵਿਤਾ ਵੀ ਹੋ ਨਿਬੜਦੀ ਹੈ।

ਭਾਈ ਬੀਰ ਸਿੰਘ ਆਪਣਾ ਬਾਰਾਂ ਮਾਂਹ ਇਉਂ ਸ਼ੁਰੂ ਕਰਦੇ ਹਨ :-

"ਤੇਰਾ ਨਾਮ ਅਕਾਲ ਜੀ, ਜਪੇ ਸੁ ਹਿੱਤ ਚਿੱਤ ਲਾਇ
ਗਣਪਤ ਗੌਰਾਂ ਸਾਰਦਾ ਯਾਤੇਂ ਹੋਹ ਸਹਾਇ॥"

ਤੇ ਭਾਈ ਚੰਦਾ ਸਿੰਘ ਜੀ ਵੀ ਹਿੰਦੂ ਸਿੱਖ ਸੱਭਿਆਚਾਰ ਦੇ ਇਸ ਮਿੱਸੇ ਰੂਪ ਨੂੰ ਇਉਂ ਬਰਕਰਾਰ ਰੱਖ ਰਹੇ ਹਨ :-

"ਗਣਪਤ ਗੌਰਾਂ ਸਾਰਦਾ, ਸਰਨ ਗੁਰਾਂ ਕੀ ਲੇਹਿ।
ਨਾਨਕ ਨਿਹਫਲ ਜਾਤ ਹੈ, ਭਜਨ ਬਿਨਾ ਜੋ ਦੇਹਿ।"

ਉਹ ਗੁਰੂ ਬਾਲਕ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਇਉਂ ਮੰਗਲ ਕਰਦੇ ਹਨ :-

"ਹਜ਼ਰੋ ਸ਼ਹਿਰ ਸੁਹਾਵਣਾ ਸ੍ਰੀ ਸਤਿਗੁਰੂ ਲੀਆ ਅਵਤਾਰ।
ਜੋ ਨਰ ਦਰਸ਼ਨ ਪਾਂਵਦੇ, ਸੋ ਭਉਜਲ ਉਤਰੇ ਪਾਰ।"
"ਜਗ ਮਗ ਜੋਤ ਬਰਾਜੀਆ, ਰਾਮ ਦਾਸ ਪੁਰੇ ਹਜ਼ੂਰ।
ਜੋ ਨਰ ਸ਼ਰਨੀ ਜਾ ਪਏ, ਉਧਰੇ ਜਾਨ ਜ਼ਰੂਰ।"

ਬਾਰਾਂ ਮਾਂਹ ਦੇ ਹੋਰ ਕਵੀਆਂ ਜਿਉਂ ਸੰਤ ਜੀ ਵੀ ਚੇਤਰ ਦੇ ਮਹੀਨੇ ਤੋਂ ਆਰੰਭ ਕਰਦੇ ਹਨ :-

"ਚੜ੍ਹਦੇ ਚੇਤਰ ਚਿਤ ਉਦਾਸ,
ਚੱਲੀਏ ਸਤਿਗੁਰਾਂ ਦੇ ਪਾਸ,
ਕਰੀਏ ਹੱਥ ਜੋੜ ਅਰਦਾਸ,
ਸਾਨੂੰ ਰੱਖੋ ਆਪਣੇ ਪਾਸ,
ਦੇਹੋ ਚਰਨਾਂ ਵਿਚ ਨਿਵਾਸ,
ਮੈਂ ਔਗੁਣ ਹਾਰੀਆਂ।"

ਤੇ ਅੱਗੇ ਪੰਜਾਬੀ ਲੋਕ ਜੀਵਨ ਨੂੰ ਰੂਪਮਾਨ ਕੀਤਾ ਗਿਆ ਹੈ :-

"ਜਦ ਮੈਂ ਹੋ ਵਿਰਾਗਣ ਚੱਲੀ,
ਚਰਖੇ ਤੰਦ ਨਾ ਲਾਹੀ ਛੱਲੀ,
ਘਰ ਤੋਂ ਤੁਰਕੇ ਭਈ ਅਕੱਲੀ,
ਮੈਨੂੰ ਲੋਕ ਆਖਦੇ ਝੱਲੀ,
ਕਿਸੇ ਦੀ ਗੱਲ ਨਾ ਲਗਦੀ ਭੱਲੀ,
ਮੈਂ ਬਲਿਹਾਰੀਆਂ।"

ਨੂੰਹ ਸੱਸ ਦਾ ਝਗੜਾ ਕਿੱਥੇ ਨਹੀਂ ਹੁੰਦਾ ਤੇ ਇਥੇ ਕੂਕਿਆਂ ਦੇ ਬਹਾਨੇ ਸੱਸ ਨੂੰਹ ਤੇ ਹਮਲੇ ਕਰਦੀ ਹੈ :-

"ਸੁਣ ਲਓ ਸੰਤ ਜਨਾਂ ਗੱਲ ਹੋਰ,
ਮੈਨੂੰ ਭਜਨ ਲੈਣ ਦੀ ਲੋੜ,
ਤਾਂ ਮੈਂ ਪਹੁੰਚੀ ਸਤਿਗੁਰ ਕੋਲ,
ਲਿਆ ਭਜਨ ਮੈਂ ਕਰਕੇ ਜ਼ੋਰ,
ਘਰ ਵਿਚ ਰਹੇ ਹਮੇਸ਼ਾ ਸ਼ੋਰ,
ਸੱਸ ਕਢੇਂਦੀ ਮੰਦੇ ਬੋਲ,
ਨੀਂ ਤੈਂ ਜਾਣਾ ਕੂਕਿਆਂ ਕੋਲ,
ਇਹ ਮਿਹਣੇ ਮਾਰ ਦੀ।"

ਜਿਹਨਾਂ ਘਰਾਂ ਵਿਚ ਸ਼ਬਦ ਦਾ ਵਾਸਾ ਹੋ ਗਿਆ ਹੈ, ਉਥੇ "ਸਿੱਖਾਂ ਦੇ ਮਨਾਂ ਵਿਚ ਸ਼ਾਦੀਆਂ ਹਨ।" ਸਿੰਘ ਕੜਾਹ ਪਰਸ਼ਾਦ ਕਰਕੇ ਪਾਠਾਂ ਦੇ ਭੋਗ ਪੁਆ ਰਹੇ ਹਨ ਅਤੇ ਆਉਣ ਵਾਲੇ ਸਿੰਘ "ਗੁਰਾਂ ਦਾ ਜੱਸ ਪੜ੍ਹਦੇ" ਆ ਰਹੇ ਹਨ। ਰਾਗੀ ਸ਼ਬਦ ਸੋਹਣੇ ਸੁਣਾ ਰਹੇ ਹਨ, ਸਿੰਘ ਲਟਬੌਰੇ ਹੋ ਰਹੇ ਹਨ। ਗੁਰੂ ਦਰਸ਼ਨ, ਸੰਗਤ ਦਰਸ਼ਨ ਸਭਨਾਂ ਦੇ ਭਾਗ ਵਿਚ ਤਾਂ ਨਹੀਂ। ਘਰ ਤੇ ਸੰਸਾਰੀ ਕਾਰ ਵਿਹਾਰ ਦੇ ਤਿਆਗੀਆਂ ਨੂੰ ਹੀ ਇਹ ਲਾਹਾ ਮਿਲਦਾ ਹੈ ਕਿਉਂ ਜੁ ਉਹਨਾਂ ਨੂੰ ਪਹਿਲਾਂ ਹੀ "ਸ਼ਬਦ ਦੀ ਚੋਟ" ਲੱਗ ਚੁੱਕੀ ਹੁੰਦੀ ਹੈ। ਤੇ ਇਸ ਤਰ੍ਹਾਂ ਪੁਜ ਜਾਂਦੇ ਹਨ ਰਾਮਦਾਸ ਪੁਰੇ (ਭੈਣੀ ਸਾਹਿਬ) ਵਿਚ ਗੁਰੂ ਪਿਆਰੇ ਸਿੰਘ ਦਰਸ਼ਨ ਦਾਤ ਲਈ।

ਹੁਣ ਅੰਗਰੇਜ਼ ਸਰਕਾਰ ਆਪਣੇ ਉਤਲੇ ਵਲਾਇਤ ਵਾਲਿਆਂ ਨੂੰ ਲਿਖ ਰਹੀ ਹੈ ਕਿ ਨਾਮਧਾਰੀ ਸਿੰਘ ਅਕਾਲ ਪੁਰਖ ਤੋਂ ਬਿਨਾਂ ਕਿਸੇ ਦੀ ਈਨ ਹੀ ਨਹੀਂ ਮੰਨ ਰਹੇ। ਸਾਡਾ ਤਹਿਤ ਵੀ ਉਠਾਉਣ ਨੂੰ ਫਿਰਦੇ ਹਨ। ਸ੍ਰੀ ਸਤਿਗੁਰੂ ਜੀ ੧੮੬੭ ਈ. ਦੀ ਦੀਵਾਲੀ ਤੇ ਅੰਮ੍ਰਿਤਸਰ ਦਰਸ਼ਨ ਦਿੰਦੇ ਹਨ ਤਾਂ ਅੰਗਰੇਜ਼ ਹਾਕਮਾਂ ਨੇ ਅੱਗੋਂ ਸਭ ਪ੍ਰਬੰਧ ਕੀਤੇ ਹਨ। ਕਿਉਂ ਜੁ ਸੰਗਤ ਵੀਹ ਤੋਂ ਤੀਹ ਹਜ਼ਾਰ ਤੱਕ ਸੀ ਅਤੇ ਉਸ ਸਮੇਂ ਦੇ ਮੁਤਾਬਿਕ ਇਹ ਕੋਈ ਥੋਹੜੀ ਗਿਣਤੀ ਨਹੀਂ ਸੀ ਜਦੋਂ ਸਾਰੇ ਸਿੱਖਾਂ ਦੀ ਗਿਣਤੀ ਦਸ ਬਾਰਾਂ ਲੱਖ ਹੀ ਸੀ :-

"ਸਤਿਗੁਰ ਅੰਮ੍ਰਿਤਸਰ ਜੀ ਆਵਣ,
ਅੱਗੋਂ ਗੋਰੇ, ਥਾਉਂ ਹੁੰਝਾਵਣ,

ਸਿੰਘ ਜਾ ਕੇ ਆਸਣ ਲਾਵਣ
ਸੰਗਤਾਂ ਗੁਰ ਦੇ ਦਰਸ਼ਨ ਪਾਵਣ,
ਟੇਕਣ ਮੱਥੇ ਦਰਬ ਚੜ੍ਹਾਵਣ,
ਸਤਿਗੁਰ ਕੰਨ ਵਿਚ ਭਜਨ ਸੁਨਾਵਣ,
ਕਿਰਪਾ ਧਾਰਦੇ।"

ਗੋਰਾ ਮੂੰਹ ਵਿਚ ਉਂਗਲਾ ਪਾ ਰਿਹਾ ਹੈ, ਸਿੰਘਾਂ ਦੀ ਚੜ੍ਹਤ ਵੇਖਕੇ, ਉਸਦਾ ਕਲੇਜਾ ਧੜਕ ਰਿਹਾ ਹੈ। ਗੁਲਾਮ ਦਾਰੀ ਦੇ ਜੁੱਗ ਤੋਂ ਹੀ ਰਾਜ ਸੱਤਾ ਅਤੇ ਪੁਰੋਹਿਤ ਸੱਤਾ ਵਿਚਾਲੇ, ਸਧਾਰਨ ਜਨ ਨੂੰ ਆਪਣੇ ਥੱਲੇ ਲਾਈ ਰੱਖਣ ਲਈ ਨਾਪਾਕ ਗਠਬੰਧਨ ਹੋ ਗਿਆ ਸੀ। ਇਥੇ ਵੀ ਪੁਜਾਰੀ ਵਰਗ ਗੁਰੂ ਕੇ ਸਿੰਘਾਂ ਦੀ ਚੜ੍ਹਦੀ ਕਲਾ ਤੋਂ ਸਤਿਗੁਰੂ ਜੀ ਦੇ ਪਰਤਾਪ ਤੋਂ ਖੁਣਸ ਖਾ ਰਿਹਾ ਹੈ। ਕਵੀ ਜੀ ਭਵਿੱਖ ਬਾਣੀ ਕਰਦੇ ਹਨ ਕਿ ਇਹਨਾਂ ਪੁਜਾਰੀਆਂ ਦੀ ਵੀ ਕਦੇ ਵਾਰੀ ਆਵੇਗੀ ਜਦੋਂ ਇਹਨਾਂ ਤੋਂ ਗੁਰਧਾਮ ਸੁਤੰਤਰ ਕਰਵਾ ਲਏ ਜਾਣਗੇ :-

"ਚੰਦਾ ਸਿੰਘ ਗੁਰ ਤੋਂ ਬਲਿਹਾਰੀ,
ਜਿਸ ਨੇ ਅਚਰਜ ਕਲਾ ਦਿਖਾਰੀ,
ਨਿੰਦਿਆ ਕਰਦੇ ਸਭ ਪੁਜਾਰੀ,
ਉਨ੍ਹਾਂ ਦੀ ਮੱਤ ਪੂਜਾ ਨੇ ਮਾਰੀ,
ਕਦੀ ਆਊ ਉਨ੍ਹਾਂ ਦੀ ਵਾਰੀ,
ਜਾਂ ਵੱਸ ਪੈਣ ਦਿਆਲ ਦੇ।"

ਸਿੰਘ ਸਣਕੇਸੀ ਇਸ਼ਨਾਨ ਕਰਦੇ ਹਨ। ਹਾੜ ਦੇ ਮਹੀਨੇ ਵਿਚ ਆਈਆਂ ਸੰਗਤਾਂ ਨੂੰ ਸ਼ਰਬਤ ਘੋਲ ਕੇ ਪਿਆਉਂਦੇ ਹਨ ਮੂੰਹੋਂ "ਅੰਮ੍ਰਿਤ ਬੋਲ" ਬੋਲ ਰਹੇ ਹਨ। ਹੱਲੇ ਦੇ ਦੀਵਾਨ ਦਾ ਦੋ ਜੋ ਸਜੀਵ ਚਿਤਰਣ ਭਾਈ ਚੰਦਾ ਸਿੰਘ ਨੇ ਕੀਤਾ ਹੈ, ਬੇਜੋੜ ਹੈ :-

"ਵੱਜੇ ਢੋਲਕ, ਛੈਣੇ ਖੜਕਣ,
ਹੱਲੇ ਦੇ ਸ਼ਬਦ ਕਲੇਜੇ ਰੜਕਣ,
ਬੀਬੀਆਂ ਵਾਂਗ ਕਬੂਤਰ ਫਟਕਣ,
ਕਰਦੀਆਂ ਨ੍ਰਿਤ ਪੈਰ ਨਹੀਂ ਅਟਕਣ,
ਖੁੱਲ੍ਹੇ ਕੇਸ ਗਲੇ ਵਿਚ ਲਟਕਣ,
ਸੋਭਾ ਪਾਂਵਦੇ।"

ਸੰਗਤ ਵਿਚ ਆਉਣ ਵਾਲੇ ਪ੍ਰੇਮੀ ਸਿੰਘ ਮੁੱਠੀਆਂ ਭਰਕੇ ਪੱਖੇ ਝੱਲਕੇ, ਬਰਤਨ ਮਾਂਜਕੇ ਟਹਿਲ ਕਮਾ ਰਹੇ ਹਨ। ਕੈਸਾ ਸਤਿਜੁਗੀ ਨਜ਼ਾਰਾ ਹੈ।

ਇਹ ਉਹ ਸਮਾਂ ਹੈ ਜਦੋਂ ਸਤਿਗੁਰ ਜੀ ਨੂੰ ੧੮੬੩ ਈ. ਤੋਂ ੧੮੬੭ ਈ. ਤੱਕ ਚਾਰ ਸਾਲਾਂ ਲਈ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕਰ ਦਿੱਤਾ ਗਿਆ ਸੀ। ਭਾਈ ਚੰਦਾ ਸਿੰਘ ਦੇ ਮੁਤਾਬਿਕ ਸਤਿਗੁਰੂ ਜੀ ਨਿਊਣ ਜਾਚ ਜਾਣਦੇ ਹਨ :-

"ਅੱਗੋਂ ਸਾਵਣ ਮਹੀਨੇ ਚੜ੍ਹਦੇ,
ਗੋਰੇ ਬਹਿਕੇ ਕੌਂਸਲ ਕਰਦੇ,
ਸਾਡੇ ਚਿਤ ਗੁਰਾਂ ਤੋਂ ਡਰਦੇ,
ਇਹ ਸਿੰਘ ਸ਼ੇਰ ਸ਼ਰਾਬੇ ਕਰਦੇ,
ਸਤਿਗੁਰੂ ਬਹਿ ਜਾਵੇ ਵਿਚ ਘਰਦੇ,
ਗੋਰਾ ਆਖਦਾ"
"ਗੋਰੇ ਬਚਨ ਏਤਨਾ ਕਹਿਆ,
ਸਤਿਗੁਰਾਂ ਸਤਿ ਬਚਨ ਮੰਨ ਲਇਆ,
ਜਿਹੜਾ ਨਿਵਿਆ ਸੋ ਜਿਣ ਗਇਆ,
ਕਿਹੜਾ ਫਿਕਰ ਤੁਹਾਨੂੰ ਪਇਆ,
ਜਿਹੜਾ ਲਿਖਿਆ ਕਦੇ ਨਾ ਰਹਿਆ,
ਹੁਕਮ ਅਕਾਲ ਦਾ।"

ਭਾਈ ਚੰਦਾ ਸਿੰਘ ਹਿੰਦੂ ਪੌਰਾਣਿਕ ਸਾਹਿਤ ਦੇ ਹਵਾਲੇ ਨਾਲ ਕਹਿੰਦੇ ਹਨ ਕਿ ਜਿਵੇਂ ਜ਼ਾਲਮ ਕੰਸ ਰਾਜੇ ਨੂੰ ਮਾਰਨ ਲਈ ਕ੍ਰਿਸ਼ਨ ਚੰਦਰ ਅਵਤਾਰ ਆਇਆ ਇਵੇਂ ਹੀ ਇਸ ਜ਼ਾਲਮ ਗੋਰਾ ਸ਼ਾਹੀ ਦਾ ਮੂਲ ਪੱਟਣ ਲਈ ਸਤਿਗੁਰੂ ਰਾਮ ਸਿੰਘ ਜੀ ਆਏ ਹਨ। ਸਤਿਗੁਰੂ ਜੀ ਤੇ ਨਿਵਾਰਕ ਨਜ਼ਰਬੰਦੀ ਹੈ ਉਹਨਾਂ ਹੁਣ ਆਪਣੇ ਪਰਚਾਰ ਲਈ ਸੂਬੇ ਥਾਪ ਦਿੱਤੇ ਹਨ ਤੇ ਸੂਬੇ ਕੌਣ ਹਨ "ਜਿਹੜੇ ਆਦਿ ਅੰਤ ਦੇ ਯਾਰ। ਜੁੱਗ ਜੁੱਗ ਧਾਰਨ ਨਾਲ ਔਤਾਰ।"

ਕਵੀ ਬੀਰ ਸਿੰਘ ਦੀ ਉਤਕ੍ਰਿਸ਼ਟ ਰਚਨਾ ਦਾ ਭਾਈ ਚੰਦਾ ਸਿੰਘ ਜੀ ਤੇ ਐਸਾ ਪ੍ਰਭਾਵ ਪਿਆ ਹੈ ਕਿ ਕਿਤੇ ਕਿਤੇ ਪੂਰੀਆਂ ਤੁਕਾਂ ਉਹਨਾਂ ਵਾਲੀਆਂ ਵਰਤ ਲਈਆਂ ਗਈਆਂ ਹਨ।

ਬੀਰ ਸਿੰਘ ਜੀ ਲਿਖਦੇ ਹਨ :-

"ਜਪਦੇ ਜਾਪ ਗੁਰੂ ਦਾ ਪੂਰੇ,
ਰਹਿੰਦੇ ਸਤਿਗੁਰ ਪਾਸ ਹਜ਼ੂਰੇ,
ਕੇਸਾਧਾਰੀ ਸੁੰਦਰ ਸੂਰੇ,
ਕੀਤੀ ਟਹਿਲ ਪਈ ਮਨਜ਼ੂਰੇ,
ਬਖਸ਼ੀ ਰਿੱਧ ਸਿੱਧ ਭਰਪੂਰੇ,
ਖੇਤੀ ਕਰਨ ਹੰਢਾਵਨ ਭੂਰੇ,
ਤੇ ਅਬ ਸਰਦਾਰ ਹੈਂ।"

ਤੇ ਭਾਈ ਚੰਦਾ ਸਿੰਘ ਜੀ ਦਾ ਵਰਣਨ ਵੀ ਇਸੇ ਰੰਗ ਵਿਚ ਹੀ ਹੈ :-

"ਭਾਦਰੋਂ ਭਰਮ ਕੀਤਾ ਗੁਰ ਦੂਰ,
ਪਹੁਤੇ ਸਤਿਗੁਰ ਪਾਸ ਹਜ਼ੂਰ,
ਕੀਤੀ ਟਹਿਲ ਪਈ ਮਨਜ਼ੂਰ,
ਬਖਸ਼ੀ ਰਿਧ ਸਿੱਧ ਭਰਪੂਰ,
ਆਪਣੇ ਖਾਲਸੇ।"

ਚੰਗੀ ਕਵਿਤਾ ਆਪਣੀ ਸ਼ਕਤੀ ਦਾ ਲੋਹਾ ਆਉਣ ਵਾਲੇ ਕਵੀਆਂ ਤੋਂ ਇੰਜ ਹੀ ਮਨਵਾ ਲਿਆ ਕਰਦੀ ਹੈ। ਪਿੰਡਾਂ ਵਿਚ ਭਜਨ ਬਾਣੀ ਕਰਨ ਕਰਵਾਉਣ ਲਈ ਬਿਹੰਗਮ ਸਿੰਘਾਂ ਦੇ ਡੇਰੇ ਲੁਆ ਦਿੱਤੇ ਹਨ ਤੇ ਸਤਿਗੁਰੂ ਜੀ ਦੇ ਹੁਕਮ

ਨਾਲ ਘਰ ਘਰ ਵਿਚ ਲੰਗਰ ਚਲ ਰਹੇ ਹਨ ਜਿਥੋਂ ਕੋਈ ਲੋੜਵੰਦ ਖਾਲੀ ਨਹੀਂ ਮੁੜਦਾ। ਨਵਾਂ ਪੰਥ ਜਿਹਨੂੰ ਅੰਗਰੇਜ਼ ਕਹਿੰਦੇ ਸਨ ਬਹੁਤ ਸਾਰੇ ਨਿੰਦਕ/ਮੁਖਬਰ ਉਸਦੀਆਂ ਚੁਗਲੀਆਂ ਸਰਕਾਰ ਕੋਲ ਕਰਦੇ ਹਨ ਅਤੇ ਆਪਣੇ ਸਿਰਾਂ ਤੇ ਭਾਰ ਵਧਾ ਰਹੇ ਹਨ।

ਸਿੱਖੀ ਦਾ ਕੇਂਦਰੀ ਧੁਰਾ ਸਤਿਗੁਰੂ ਦੀ ਸ਼ਖਸੀਅਤ ਹੈ ਅਤੇ ਭਾਈ ਚੰਦਾ ਸਿੰਘ ਇਸੇ ਲਈ ਲਿਖਦੇ ਹਨ :-

"ਅੱਸੂ ਆਸ ਗੁਰਾਂ ਦੀ ਰੱਖੀ,
ਨਿੱਤ ਮੈਂ ਦਰਸ਼ਨ ਦੇਖਾਂ ਅੱਖੀਂ।
ਸਤਿਗੁਰੂ ਨਾਮ ਪਦਾਰਥ ਦਿੱਤਾ,
ਬੈਠ ਕਿਨਾਰੇ ਚੱਖੀਂ,
ਕੀ ਪਰਵਾਹ ਕਿਸੇ ਦੀ ਉਹਨਾਂ,
ਗੁਰੂ ਜਿਨ੍ਹਾਂ ਦਾ ਪੱਖੀ।
ਸਤਿਗੁਰ ਬਿਰਦ ਤੁਮਾਰਾ ਕਹੀਏ,
ਲਾਜ ਬਿਰਦ ਦੀ ਰੱਖੀਂ।
ਬਿਰਦ ਬੀਚਾਰਕੇ।"

ਸਤਿਗੁਰੂ ਜੀ ਦੀ ਸਵਾਰੀ ਨਿਕਲਦੀ ਹੈ, ਚੀਨੀ ਘੋੜੀ ਤੇ, ਅੜਦਲ ਵਿਚ ਸਿੰਘ ਮਸਤਾਨੇ ਇਉਂ ਭਾਸਦੇ ਹਨ ਜਿਵੇਂ ਲੰਕਾ ਫਤੇਹ ਕਰਨ ਵੇਲੇ ਸ੍ਰੀ ਰਾਮ ਦੀ ਸੈਨਾ ਚੱਲ ਰਹੀ ਹੋਵੇ। ਚੰਦ ਸੂਰਜ ਇਹ ਜਲੌਅ ਵੇਖ ਕੇ ਭੈ-ਭੀਤ ਹਨ। ਸਤਿਗੁਰ ਤੇ ਸੂਬੇ ਜਿਵੇਂ ਹੰਸਾਂ ਦੀ ਡਾਰ ਹੋਵਣ। ਜਿਵੇਂ ਚੰਦ ਆਪਣੇ ਪਰਿਵਾਰ ਵਿਚ ਸੋਭਾ ਪਾਉਂਦਾ ਹੈ। ਜਿਵੇਂ ਸਰਦਾਰ/ਸੈਨਾਪਤੀ ਆਪਣੀਆਂ ਫੌਜਾਂ ਵਿਚ ਸੋਭਦਾ ਹੈ।

ਸਤਿਗੁਰੂ ਜੀ ਦੇ ਗੱਲ ਵਿਚ ਮਾਲਾ ਤੇ ਸੀਸ ਤੇ ਬੱਧੀ ਦਸਤਾਰ ਵਿਚ ਖੰਡਾ ਇਉਂ ਸੋਭ ਰਿਹਾ ਹੈ। ਭਾਈ ਚੰਦਾ ਸਿੰਘ ਦੇ ਕਥਨ ਮੁਜਬ ਜਿਵੇਂ ਸ਼ਿਵ ਜੀ ਦੇ ਮੱਥੇ ਤੇ ਚੰਦਰਮਾ ਸ਼ੋਭਾ ਪਾਉਂਦਾ ਹੈ। ਕਿਉਂ ਜੁ :-

"ਗੁਰ ਕੀ ਮਹਿਮਾ ਬਰਨ ਨਾ ਜਾਈ,
ਅਪਰ ਅਪਾਰ ਦੀ।"

ਗੁਰਵਾਕ "ਮੜ੍ਹੀ ਗੋਰ ਦੇਵਲ ਮਸੀਤੰ ਗਿਰਾਯੰ" ਅਨੁਸਾਰ ਕੂਕਿਆਂ ਨੇ ਮੜ੍ਹੀਆਂ ਕਬਰਾਂ ਢਾਹ ਸੁੱਟੀਆਂ। ਹਿੰਦੂ ਤੁਰਕ ਦੋਹਾਂ ਨੂੰ ਸੰਤ ਖਾਲਸੇ ਦਾ ਭੈ ਮਾਲੂਮ ਹੋ ਰਿਹਾ ਹੈ। ਮਾਸ ਸ਼ਰਾਬ, ਨੀਲ ਦੀ ਵਰਤੋਂ ਹਟਾ ਕੇ ਸਿੰਘਾਂ ਨੂੰ ਸੱਚ ਤੇ ਸੁੱਚ ਤੇ ਦ੍ਰਿੜ ਕਰਵਾ ਦਿੱਤਾ ਹੈ। ਸਿੰਘਾਂ ਦੀ ਦੈਨਿਕ ਕਿਰਿਆ ਕੈਸੀ ਹੈ :-

"ਕਰਦੇ ਪਹਿਰ ਰਾਤੀਂ ਇਸ਼ਨਾਨ,
ਪੜ੍ਹਦੇ ਬਾਣੀ ਲਾਏ ਧਿਆਨ,
ਢਾਹੁਣ ਮੜ੍ਹੀਆਂ ਗੋਰ ਮੁਕਾਮ,
ਸਤਿਗੁਰ ਬਹਿੰਦੇ ਲਾਇ ਦੀਵਾਨ,
ਰਾਗੀ ਵਾਰ ਆਸਾ ਦੀ ਲਾਣ,
ਸਿੰਘ ਹੋ ਮਸਤਾਨੇ ਜਾਣ,
ਉਹ ਭਬਕਾਂ ਮਾਰਦੇ।"

ਤੇ ਅਗਲੀਆਂ ਤੁਕਾਂ ਵਿਚ ਬੁੱਚੜ ਬੱਧ ਦੇ ਸਾਕਿਆਂ ਦੀ ਭੂਮਿਕਾ ਦਾ ਬੀਜ ਰੂਪ ਹੈ। ਜਿਸ ਕਾਰਨ ਨਾਮਧਾਰੀ ਇਤਿਹਾਸ ਨੇ ਇਕ ਹੋਰ ਅਣਚਾਹੀ ਕਰਵੱਟ ਬਦਲ ਲਈ :-

"ਸਤਿਗੁਰ ਹੋਰ ਹੁਕਮ ਚੜ੍ਹਾਏ,
ਸਾਰੀ ਸੰਗਤ ਤਾਈਂ ਸੁਣਾਏ,
ਇਹ ਮਲੇਛ ਨੰਦਨੋਂ ਆਏ,
ਏਨ੍ਹਾਂ ਬੁੱਚੜ ਖਾਨੇ ਲਾਏ,
ਸਾਨੂੰ ਦੁੱਖ ਗਊਆਂ ਦਾ ਖਾਏ,
ਸਿੰਘ ਸੀਸ ਦੇਵਣੇ ਆਏ,
ਨਾਇ ਕਰਤਾਰ ਦੇ।"

ਅੰਮ੍ਰਿਤਸਰ, ਰਾਇਕੋਟ ਆਦਿ ਦੇ ਬੁੱਚੜ ਬੱਧ ਦੇ ਸਾਕਿਆਂ ਦੇ ੧੮੭੧ ਈ. ਵਿਚ ਸ਼ਹੀਦ ਹੋਣ ਵਾਲੇ ਨਾਮਧਾਰੀ ਸਿੰਘਾਂ ਨੂੰ ਭਾਈ ਚੰਦਾ ਸਿੰਘ ਜੀ ਇਉਂ ਸ਼ਰਧਾਂਜਲੀ ਭੇਟ ਕਰਦੇ ਹਨ।

"ਜਿਨ੍ਹਾਂ ਗੁਰ ਦੇ ਬਚਨ ਕਮਾਏ,
ਉਹ ਤੇ ਫੇਰ ਜੂਨ ਨਹੀਂ ਆਏ,
ਵੱਸਿ ਜਾਇ ਸ਼ਹੀਦੀ ਪਾਏ,
ਸਤਿਗੁਰ ਬਾਹੋਂ ਪਕੜ ਲੰਘਾਏ,
ਭਵਜਲ ਪਾਰ ਤੇ।"

ਇੱਥੇ ਗੁਰੂ ਜੀ ਦੇ ਬਚਨ ਮੰਨਣ ਦਾ ਭਾਵ ਹੈ, ਬੇਦੋਸ਼ਿਆਂ ਨੂੰ ਛੁਡਾ ਕੇ ਆਪ ਪੇਸ਼ ਹੋ ਕੇ ਫਾਂਸੀ ਲੱਗਣ ਵਾਲੇ ਅੰਮ੍ਰਿਤਸਰ ਦੇ ਨਾਮਧਾਰੀ ਸ਼ਹੀਦ। ਇਹ ਇਤਿਹਾਸਕ ਤੱਥ ਨਿਰਵਿਵਾਦ ਹੈ ਕਿ ਸਤਿਗੁਰੂ ਜੀ ਬੁੱਚੜਾਂ ਦੇ ਖਿਲਾਫ ਸਿੱਧੀ ਕਾਰਵਾਈ ਕਰਨ ਦੀ ਕਦੇ ਵੀ ਆਗਿਆ ਨਹੀਂ ਸਨ ਦਿੰਦੇ। ਇਸ ਲਈ ਭਾਈ ਚੰਦਾ ਸਿੰਘ ਜੀ ਕਿਤੇ ਕਿਤੇ ਆਪਣੇ ਵਰਣਨ ਵਿਚ ਇਹ ਉਕਾਈ ਕਰ ਗਏ ਹਨ ਜਿਹਾ ਕਿ "ਸਤਿਗੁਰ ਹੋਰ ਹੁਕਮ ਚੜ੍ਹਾਏ" ਵਾਲੀ ਤੁਕ ਵਿਚ।

੧੮੭੨ ਈ. ਦੇ ਮਾਘੀ ਦੇ ਮੇਲੇ ਵਾਲੇ ਦੁਖਾਂਤ ਨੂੰ ਨਾਮਧਾਰੀ ਸੰਗਤ ਅਜੇ ਤੱਕ ਵੀ ਭੁਲਾ ਨਹੀਂ ਸਕੀ। ਮਲੇਰ ਕੋਟਲੇ ਦਾ ਸਾਕਾ ਅਤੇ ਸਤਿਗੁਰੂ ਜੀ ਦੀ ਜਲਾਵਤਨੀ। ਇਸ ਮੇਲੇ ਲਈ ਸੰਗਤ ਕਿੱਥੋਂ ਕਿੱਥੋਂ ਆਈ ਕਵੀ ਜੀ ਦੇ ਸ਼ਬਦਾਂ ਵਿਚ :-

"ਸਿੰਘ ਹੋਏ ਸਭ ਤਿਆਰ,
ਮਾਲਵਾ, ਮਾਝਾ, ਦੁਆਬ ਤੇ ਬਾਰ,
ਆਏ ਜਮਨਾਂ ਦੇ ਸਰਦਾਰ,
ਅੱਗੋ ਜੋ ਭਾਵੇਂ ਕਰਤਾਰ,
ਮਾਈਆਂ ਬੀਬੀਆਂ ਹੋਰ ਹਜ਼ਾਰ,
(ਜਿਨ੍ਹਾਂ) ਲਾਹ ਕੇ ਸੁੱਟੇ ਹਾਰ-ਸ਼ਿੰਗਾਰ,
ਗੁਰਾਂ ਦੇ ਸਾਹਮਣੇ।"

ਸੂਬਾ ਗਿਆਨੀ ਸਿੰਘ ਰਾਇਕੋਟ ਵਾਲੇ ਸਾਕੇ ਵਿਚ ਬੇਦੋਸ਼ ਛੋਟੇ ਰਤਨ ਸਿੰਘ ਨਾਲ ੧੯੭੧ ਈ. ਦੇ ਨਵੰਬਰ ਮਹੀਨੇ ਲੁਧਿਆਣੇ ਫਾਂਸੀ ਲੱਗੇ ਸਨ। ਸਿੰਘਾਂ ਨੂੰ ਉਹਨਾਂ ਦੀ ਨਜਾਇਜ਼ ਕਾਨੂੰਨੀ ਹੱਤਿਆ ਤੇ ਬਹੁਤ ਰੋਹ ਚੜ੍ਹਿਆ ਸੀ। ਉਹ ਸ਼ਾਇਦ ਅਣਵਿਆਹੇ ਵੀ ਸਨ। ਇਸ ਲਈ ਮਸਤਾਨੇ ਜਦੋਂ ਮਾਘੀ ਮੇਲੇ ਤੋਂ ਮਲੇਰ ਕੋਟਲੇ ਤੇ ਹਮਲੇ ਲਈ ਤਿਆਰ ਹੋਏ ਤਾਂ ਉਹ ਸੰਗਤ ਨੂੰ ਇਹ ਕਹਿਕੇ ਨਾਲ ਰਲਣ ਲਈ ਪ੍ਰੇਰ ਰਹੇ ਸਨ ਕਿ ਆਓ ਗਿਆਨੀ ਸਿੰਘ ਹੋਰਾਂ ਦੀ ਜੰਝ ਚੜ੍ਹਨ ਲਗੀ ਹੈ,ਸ਼ਾਮਲ ਹੋਵੋ ਇਸ ਇਤਿਹਾਸਕ ਨੁਕਤੇ ਦੀ ਵਿਆਖਿਆ ਭਾਈ ਚੰਦਾ ਸਿੰਘ ਤੋਂ ਬਿਹਤਰ ਕਿਸੇ ਲੇਖਕ ਜਾਂ ਕਵੀ ਨੇ ਨਹੀਂ ਕੀਤੀ :-

"ਚੰਦਾ ਸਿੰਘ ਗੁਰ ਰਚਿਆ ਭਾਣਾ,
ਸਿੰਘ ਕਰਦੇ ਜ਼ੋਰ ਧਿਙਾਣਾ,
ਕਹਿੰਦੇ ਮਲੇਰ ਕੋਟਲੇ ਧਾਣਾ,
ਜੰਞੇ ਗਿਆਨੀ ਸਿੰਘ ਦੀ ਜਾਣਾ,
ਬਦਲਾ ਲੈਣਾ ਪਾਸ ਪਠਾਣਾ,
ਇਹ ਮਨ ਵਿਚਾਰ ਦੇ।"

ਤੇ ਸਿੰਘ ਤੋਪਾਂ ਨਾਲ ਉਡਾ ਦਿੱਤੇ ਗਏ, ਸਤਿਗੁਰ ਪਰਦੇਸ ਚਲੇ ਗਏ। ਸਿੰਘਾਂ ਦੇ ਮਨਾਂ ਵਿਚ ਉਦਾਸੀਆਂ ਦੇ ਮੌਸਮ ਛਾ ਗਏ ਹਨ। ਰਾਮ ਬਨਵਾਸ ਫਿਰ ਦੁਹਰਾਇਆ ਗਿਆ। ਉਦੋਂ ਸੀਤਾ ਤੇ ਲਛਮਣ ਸਾਥ ਗਏ ਸਨ। ਹੁਣ ਭਾਈ ਨਾਨੂੰ ਸਿੰਘ ਰੁੜਕੀ (ਅੰਬਾਲਾ ਜ਼ਿਲ੍ਹਾ) ਗਏ ਹਨ। ਜਿਸ ਤਰ੍ਹਾਂ ਭਰਤ ਨੂੰ ਪਿੱਛੇ ਉਡੀਕਣਾ ਪਿਆ ਸੀ। ਇਵੇਂ ਹੁਣ ਗੁਰੂ ਹਰੀ ਸਿੰਘ ਜੀ ਵੱਡੇ ਭਾਈ ਦੀ ਉਡੀਕ ਵਿਚ ਦੀਦੇ ਗਾਲ ਬੈਠੇ :-

"ਮਹੀਨੇ ਫੱਗਣ ਕੀਆ ਪਰਵਾਸ,
ਸਤਿਗੁਰ ਕੀਤਾ ਚਿਤ ਉਦਾਸ,
ਜਿਵੇਂ ਰਾਮ ਚੱਲਿ ਬਨਵਾਸ,
ਸੀਤਾ ਲਛਮਣ ਲੈ ਗਏ ਸਾਥ,
ਏਥੇ ਨਾਨੂੰ ਸਿੰਘ ਲੈ ਗਏ,
ਪਿਛੇ ਵਾਂਗ ਭਰਤ ਭਾਈ ਰਹੇ,
ਦੁਖ ਸੁਖ ਜਿਸਤੇ ਸੰਗਤ ਸਹੇ,
ਮੈਂ ਬਲਿਹਾਰੀਆਂ।"

ਜਿਵੇਂ ਵਾਰਿਸ ਸ਼ਾਹ ਲਿਖਦਾ ਹੈ :-

"ਸਾਡੇ ਚੰਮ ਦੀਆਂ ਜੁੱਤੀਆਂ ਕਰੇ ਕੋਈ
ਜਿਹੜਾ ਜਿਊ ਦਾ ਰੋਗ ਵੰਞਾਵਦਾ ਈ
ਵੰਡਾਂ ਚੂਰੀਆਂ ਘਿਓ ਦੇ ਬਾਲ ਦੀਵੇ
ਵਾਰਿਸ ਸ਼ਾਹ ਜੇ ਸੁਣਾਂ ਮੈਂ ਆਂਵਦਾ ਈ।"

ਇਵੇਂ ਹੀ ਵਾਰਿਸ ਦੇ ਪਿੰਡ ਜੰਡਿਆਲੇ ਸ਼ੇਰ ਖਾਂ ਦੇ ਗੁਆਂਢੀ ਪਿੰਡ, ਝੱਬਰਾਂ ਦਾ ਚੰਦਾ ਸਿੰਘ ਆਖਦਾ ਹੈ :-

"ਸਤਿਗੁਰ ਬਾਝੋਂ ਚੈਨ ਨਾ ਕੋਈ।
ਸੰਗਤ ਸਭ ਉਦਾਸੀ ਹੋਈ,
ਰਾਤੀਂ ਨੈਣੀ ਨੀਂਦ ਨਾ ਆਵੇ,
ਤਾਰੇ ਗਿਣਦਿਆਂ ਰੈਣ ਵਿਹਾਵੇ,
ਸਾਨੂੰ ਪਾਣੀ ਅੰਨ ਨਾ ਭਾਵੇ,
ਦਿਨ ਦਿਨ ਗ਼ਮ ਗੁਰਾਂ ਦਾ ਖਾਵੇ,
ਐਸਾ ਕੌਣ ਜੋ ਆਣ ਮਿਲਾਵੇ,
ਮੈਂ ਕਰਾਂ ਸਿਰ ਵਾਰਨੇ।"

ਜਿਥੇ ਸਤਿਗੁਰੂ ਜੀ ਜਾ ਬੈਠੇ ਕਵੀ ਜੀ ਮੁਤਾਬਿਕ ਉਸ ਦੇਸ਼ ਦੇ ਭਾਗ ਜਾਗ ਪਏ ਹਨ ਅਤੇ ਇਧਰਲਿਆਂ ਦੇ ਭਾਗ ਸੌਂ ਗਏ ਹਨ। ਸੰਗਤ ਹੁਣ ਮੈਲੇ ਵੇਸ ਵਿਚ ਰਹਿੰਦੀ ਹੈ। ਬਹੁਤ ਸਾਰੇ ਸੂਰਮੇ ਤੇ ਸਿਦਕੀ ਸਿੰਘ ਖਾਰਾ ਸਾਗਰ ਲੰਘ ਕੇ ਦਰਸ਼ਨ ਦਾਤ ਪ੍ਰਾਪਤ ਕਰਕੇ ਆਏ ਹਨ :-

"ਜਿਹੜੇ ਸਿੰਘ ਗੁਰਾਂ ਦੇ ਪਿਆਰੇ,
ਲੰਘ ਕੇ ਗਏ ਸਮੁੰਦਰ ਖਾਰੇ,
ਸਤਿਗੁਰ ਬੈਠੇ ਵਿਚ ਚੁਬਾਰੇ,
ਫੇਰਨ ਮਾਲਾ ਤਪ ਨੂੰ ਧਾਰੇ,
ਜਪਦੇ ਨਾਮ ਨੂੰ।"

ਤੇ ਭੈਣੀ ਸਾਹਿਬ ਅਤੇ ਪੰਜਾਬ ਦੀ ਸੰਗਤ ਕਿਵੇਂ ਉਡੀਕਦੀ ਹੈ :-

"ਸੰਗਤ ਸਾਧ ਉਡੀਕਣ ਸਾਰੇ
ਜਿਉਂ ਅਯੁੱਧਿਆ ਰਾਮ ਨੂੰ।"

ਦੁਨਿਆਵੀ ਰਿਸ਼ਤੇ ਵਿਚੋਂ ਗੁਰੂ ਪੁੱਤਰੀ ਬੀਬੀ ਨੰਦਾ ਦੇ ਵਿਰਾਗੀ ਮਨ ਦਾ ਚਿਤਰਣ ਇਉਂ ਕੀਤਾ ਗਿਆ ਹੈ :-

"ਬੀਬੀ ਨੰਦਾ ਸਾਡੀ ਭੈਣ,
ਪਿਤਾ ਬਿਨ ਰਤੀ ਨਾ ਆਵੇ ਚੈਣ,
ਹੋਇ ਵਿਰਾਗਣ ਭਰਦੀ ਨੈਣ,
ਪੁੱਛਦੀ ਭਾਈ ਸੱਜਣ ਸੈਣ,
ਸਤਿਗੁਰ ਕਦੋਂ ਬੁ ਦਰਸ਼ਨ ਦੇਣ,
ਮਿਲਾਂ ਗਲ ਧਾਇ ਕੇ।"

ਕਲ ਨਾਰਦ ਸੰਵਾਦ ਦੀ ਜੁਗਤ ਕਿੱਸਾਕਾਰ ਵਰਤਦੇ ਰਹੇ ਹਨ। ਕਵੀ ਦੇ ਸ਼ਬਦਾਂ ਵਿਚ ਕਲ ਮਾਤਾ ਸਤਿਗੁਰੂ ਜੀ ਨੂੰ ਕਹਿੰਦੀ ਹੈ ਕਿ ਮੇਰੀਆਂ ਫੌਜਾਂ ਭੁੱਖੀਆਂ ਹਨ। ਸਤਿਗੁਰੂ ਜੀ ਕਹਿੰਦੇ ਹਨ ਕਿ ਤੂੰ ਪਠਾਣਾਂ ਦੇ ਦੇਸ਼ ਵਿਚ ਜਾ, ਉਥੇ ਨਾਰਦ ਡਮਰੂ ਖੜਕਾ ਕੇ ਕੋਈ ਸੁੱਤੀ ਕਲਾ ਜਗਾ ਦੇਵੇਗਾ। ਰੂਸ ਦੀ ਸਹਾਇਤਾ ਨਾਲ ਪੰਜਾਬ ਨੂੰ ਅੰਗਰੇਜ਼ਾਂ ਤੋਂ ਮੁਕਤ ਕਰਾਉਣ ਦੀ ਕੂਕਿਆਂ ਦੀ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੀ ਅਗਵਾਈ ਵਿਚ ਪੂਰੀ ਯੋਜਨਾ ਬੰਦੀ ਹੋ ਰਹੀ ਸੀ। ਮਹਾਰਾਜਾ ਦਲੀਪ ਸਿੰਘ, ਆਖਰੀ ਸਿੱਖ ਪਾਤਸ਼ਾਹ ਵੀ ਇਸ ਲਈ ਯਤਨਸ਼ੀਲ ਸੀ। ਇਹਨਾਂ ਸੰਕੇਤਾਂ ਦੇ ਕੁਝ ਕਾਵਿਕ

ਚਿਹਨ ਭਾਈ ਚੰਦਾ ਸਿੰਘ ਨੇ ਸਿਰਜੇ ਹਨ ਜੋ ਵਡੇਰੀ ਇਤਿਹਾਸਕ ਖੋਜ ਤੇ ਛਾਣਬੀਣ ਦੇ ਮੁਥਾਜ ਹਨ :-

"ਸਤਿਗੁਰ ਬੋਲੇ ਮੁਖ ਥੀਂ ਬੈਣ,
ਘੱਲਿ ਸ਼ਹੀਦ ਰੂਸ ਨੂੰ ਲੈਣ,
ਉਹਦੇ,ਜਾਇ ਪਲੰਘ ਤੇ ਬਹਿਣ,
ਫੜ ਸਲੈਤਰ ਮਾਰਨ ਪੈਣ,
ਲਿਖੇ ਹੁਕਮਨਾਮੇ ਹੱਥ ਦੇਣ,
ਆਪ ਅਕਾਲ ਦੇ।"

ਦੋਹਿਰਾ

"ਹੁਕਮਨਾਮਾ ਹੱਥ ਦੇ ਕੇ
ਬਚਨ ਸੁਣਾਇਆ ਏਹ।
ਤੈਨੂੰ ਹੁਕਮ ਅਕਾਲ ਦਾ,
ਚੜ੍ਹ ਲਾਹੌਰ ਲੈ ਦੇਹ।"

"ਜਦੋਂ ਰੂਸ ਕਚਹਿਰੀ ਆਇਆ,
ਪਾਸ ਸੱਦ ਵਜ਼ੀਰ ਬਹਾਇਆ,
ਰਾਤੀਂ ਨਜ਼ਰ ਖਾਲਸਾ ਆਇਆ,
ਉਸ ਨੇ ਭਵਜਲ ਬੁਰਾ ਦਿਖਾਇਆ,
ਮੁੱਖ ਥੀਂ ਕਰੜਾ ਬਚਨ ਸੁਣਾਇਆ,
ਚੜ੍ਹੋ ਲਾਹੌਰ ਤੇ।"

ਮੱਧ ਏਸ਼ੀਆ ਤੱਕ ਆਪਣੀਆਂ ਸਿਆਸੀ ਸਰਗਰਮੀਆਂ ਅਤੇ ਗੋਰੇ ਹਾਕਮਾਂ ਵਿਰੁੱਧ ਵਿਆਪਕ ਵਿਊਹ ਰਚਨਾਵਾਂ ਕਰਨ ਸਦਕਾ ਚਰਚਿਤ ਹੋ ਚੁੱਕੇ ਸੂਬਾ ਬਿਸ਼ਨ ਸਿੰਘ ਕਾਬੁਲ ਵਾਲਿਆਂ ਦਾ ਪਾਤਰ ਵੀ ਇਸ ਬਾਰਾਂ ਮਾਂਹ ਵਿਚੋਂ ਆਪਣੀ ਪਛਾਣ ਬਣਾਉਂਦਾ ਹੈ :-

"ਬਿਸ਼ਨ ਸਿੰਘ ਗੁਰੂ ਕਾ ਲਾਲ,
ਫੌਜਾਂ ਰਹਿਣ ਸ਼ਹੀਦੀ ਨਾਲ,
ਕੀਤੇ ਸਤਿਗੁਰ ਨਾਲ ਕਰਾਰ,
ਉਹ ਵੀ ਹੋਇਆ ਨਾਲ ਤਿਆਰ,
ਅੱਗੇ ਜੋ ਭਾਵੇਂ ਕਰਤਾਰ,
ਹੁਕਮ ਅਕਾਲ ਦਾ।"

ਤੇ ਇਹ ਤੁਕਾਂ ਸੰਤ ਚੰਦਾ ਸਿੰਘ ਦੇ ਬਾਰਾਂ ਮਾਂਹ ਦੀਆਂ ਹੀ ਹਨ ਜਿਹੜੀਆਂ ਬਹੁਤ ਸਾਰੇ ਓਥੜਾਂ ਨੇ "ਸੌ ਸਾਖੀ" ਦੀਆਂ ਪਰਚਾਰੀਆਂ ਹਨ। ਇਹਨਾਂ ਤੁਕਾਂ ਵਿਚ ਕਿਤੇ ਕਿਤੇ ਉਸ ਵੇਲੇ ਦਾ ਅੰਗਰੇਜ਼ ਬਸਤੀਵਾਦੀਆਂ ਦਾ ਸਰਕਾਰੀ ਪਰਚਾਰ ਵੀ ਝਲਕਦਾ ਹੈ। ਪ੍ਰਸਿੱਧ ਹਿੰਦ ਵਿਗਿਆਨੀ ਮਾਈ ਲੁਸਤਰਨਿਕ ਨੇ ਲੇਖਕ ਨੂੰ ੧੯੮੧ ਫਰਵਰੀ ਵਿਚ ਤੱਤਕਾਲੀਨ ਲੈਨਿਨਗਰਾਦ ਵਿਖੇ ਆਪਣੇ ਨਿਵਾਸ ਤੇ ਦੱਸਿਆ ਸੀ ਕਿ ਭਾਰਤੀ ਕੌਮ ਪ੍ਰਸਤਾਂ ਦਾ ਧਿਆਨ ਆਪਣੀ ਸਰਕਾਰ ਦੀਆਂ ਕੁਟਲ ਨੀਤੀਆਂ ਤੋਂ ਲਾਂਭੇ ਮੋੜਨ ਲਈ ਭਾਰਤ ਤੇ ਰੂਸੀ ਹਮਲੇ ਦੀ ਮਿੱਥ ਅੰਗਰੇਜ਼ਾਂ ਨੇ ਵੀ ਘੜੀ ਸੀ ਤੇ ਰੂਸੀ ਸਭ ਤੋਂ ਪਹਿਲਾਂ ਪੰਜਾਬ ਵਿਚ ਹੀ ਆਉਣਗੇ। ਦੁੱਖ ਦੇਣਗੇ। ਤੁਹਾਨੂੰ ਸਾਇਬੇਰੀਆ ਵਿਚ ਲੈ ਜਾਣਗੇ ਜੋ ਕਾਲੇ ਪਾਣੀ ਤੋਂ ਕਿੰਨਾ ਦੂਰ ਹੈ। ਉਥੇ ਬਰਫ ਵਿਚ ਤੁਹਾਡੀਆਂ ਹੱਡੀਆਂ ਰੁਲ ਜਾਣਗੀਆਂ ਆਦਿ। ਖੈਰ ਨਾਮਧਾਰੀ ਸਿੰਘ ਉਦੋਂ ਵੀ ਰੂਸ ਨੂੰ ਇਕ ਮੁਕਤੀ ਦਾਤੇ ਮਿੱਤਰ ਰਾਸ਼ਟਰ ਵਜੋਂ ਹੀ ਵੇਖਦੇ ਸਨ। ਭਾਵੇਂ ਉਹ ਵੀ ਜ਼ਾਰਸ਼ਾਹੀ ਸਾਮਰਾਜੀ ਰੂਸ ਹੀ ਸੀ। ਸਮਾਜਵਾਦੀ ਰੂਸ ਵੇਲੇ ਪੰਜਾਬ ਦੀਆਂ ਇਹਨਾਂ ਕੂਕਾਂ ਕੋਸ਼ਿਸ਼ਾਂ ਦਾ ਉੱਚ ਮੁਲੰਕਣ ਕੀਤਾ ਜਾਂਦਾ ਰਿਹਾ ਹੈ। ਸੰਤ ਜੀ ਲਿਖਦੇ ਹਨ :- ਨਾਮਧਾਰੀ ਸਿੰਘਾਂ ਦਾ ਅਕੀਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਤੇ ਹੀ ਧਰਮ ਦਾ ਰਾਜ, ਸਾਂਝੀਵਾਲਤਾ ਜਾਂ ਸਮਾਜਵਾਦੀ ਵਿਚਾਰਾਂ ਦੀ ਜਿੱਤ ਹੋਣੀ ਹੈ। ਸਾਡਾ ਕਵੀ ਵੀ ਇਧਰ ਸੰਕੇਤ ਕਰਦਾ ਹੈ :-

"ਸਤਿਗੁਰ ਫੇਰ ਪੰਜਾਬੇ ਆਵਣ,
ਅਗਲੀਆਂ ਸਫਾਂ ਸਭ ਉਠਾਵਣ,
ਨਵੇਂ ਹੋਰ ਨਿਸ਼ਾਨ ਝੁਲਾਵਣ,
ਜੱਗ ਵਿਚ ਸ੍ਰੀ ਅਕਾਲ ਜਪਾਵਣ,
ਅਸੁਰ ਸੰਘਾਰ ਕੇ।"

ਇਊਂ ਅਸੀਂ ਵੇਖਦੇ ਹਾਂ ਕਿ ਨਾ ਕੇਵਲ ਆਪਣੀ ਦੇਸ਼ ਭਗਤੀ ਪੂਰਣ, ਆਜ਼ਾਦੀ ਅਤੇ ਸਮਾਨਤਾ ਭਾਵੀ ਅੰਦੋਲਨ ਦੀ ਵੱਥ ਕਾਰਨ, ਕੌਮੀ ਜਜ਼ਬੇ ਨਾਲ ਲਬਰੇਜ਼ ਇਸ ਰਚਨਾ ਸਦਕਾ, ਸਗੋਂ ਫਰੀਦ, ਬੁੱਲੇ, ਵਾਰਿਸ ਤੇ ਹਾਸ਼ਮ ਜਿਉਂ ਬਿਰਹਾ ਕਾਵਿ ਦੀ ਇਕ ਵੰਨਗੀ ਵਜੋਂ ਭਾਈ ਚੰਦਾ ਸਿੰਘ ਦਾ ਬਾਰਾਂ ਮਾਂਹ ਇਕ ਬੇਮਿਸਾਲ ਰਚਨਾ ਹੈ। ਇਹ ਉਹ ਰਚਨਾ ਹੈ ਜਿਸਨੂੰ ਸਤਿਗੁਰੂ ਪਰਤਾਪ ਸਿੰਘ ਜੀ ਤੋਂ ਇਲਾਵਾ ਹੋਰ ਅਨੇਕਾਂ ਨਾਮਧਾਰੀ ਪਰਚਾਰਕਾਂ/ਜਥੇਦਾਰਾਂ ਨੇ ਪਿਛਲੀ ਇਕ ਸਦੀ ਤੋਂ ਆਪਣੇ ਦੀਵਾਨਾਂ ਵਿਚ ਪੇਸ਼ ਕੀਤਾ ਹੈ। ਲੇਖਕਾਂ ਨੇ ਇਸ ਵਿਚੋਂ ਟੂਕਾਂ ਦਿੱਤੀਆਂ ਹਨ। ਪੰਜਾਬੀ ਜਨ ਜੀਵਨ ਦੀ ਸਫਲ ਪੇਸ਼ਕਾਰੀ ਸਦਕਾ ਇਹ ਸੂਫੀ ਕਵਿਤਾ ਨਾਲ ਮੋਢੇ ਮੇਚਦੀ ਹੈ। ਪੰਜਾਬ ਦੀ ਜੰਗਜੂ ਪਰੰਪਰਾ ਨੂੰ ਕਾਇਮ ਰੱਖਣ ਲਈ ਇਸ ਵਿਚ ਸ਼ਾਹ ਮੁਹੰਮਦ ਜਿਹਾ ਬੀਰ ਰਸ ਹੈ। ਨੇਕੀ ਤੇ ਬਦੀ ਦੀ ਲੜਾਈ ਵਜੋਂ ਇਹਦਾ ਸਥਾਨ ਚੰਡੀ ਦੀ ਵਾਰ ਦੇ ਨੇੜੇ ਹੈ ਤੇ ਰਾਮ ਵਿਓਗੀਆਂ ਦੇ ਬਾਰਾਂ ਮਾਹਾਂ ਵਿਚੋਂ ਇਸਦਾ ਸਥਾਨ ਸ਼੍ਰੋਮਣੀ ਹੈ। ਪੰਜਾਬੀ ਦੇ ਸਾਹਿਤ-ਸਮੀਖਿਅਕਾਰਾਂ ਨੂੰ ਇਸਦਾ ਬਣਦਾ ਧਿਆਨ ਕਰਨਾ ਚਾਹੀਦਾ ਹੈ।

*—ਪਿੰਡ ਤੇ ਡਾਕ : ਕਰੀਵਾਲਾ*
*ਜ਼ਿਲ੍ਹਾ ਸਿਰਸਾ (੧੨੫੦੭੫)*

*ਫੁੱਟ ਨੋਟ—੧. ਸਫਾ ੨੯੪, ਕੂਕਾ ਮੂਵਮੈਂਟ, ਜਸਵਿੰਦਰ ਸਿੰਘ*
*੨. ਸਫਾ ੨੯੪ ਤੇ ੨੯੫, ਉਹੀ*

## ਗ਼ਜ਼ਲ

—ਮਹਿਮਾ ਸਿੰਘ ਤੂਰ

ਦੂਰ ਤਕ ਐਸੀ ਜਲਵਾਗਰੀ ਹੈ,
ਸੰਦਲੀ ਖੁਸ਼ਬੂ ਇਕ ਭਟਕਦੀ ਹੈ।

ਲਿਸ਼ਕ ਐਸੀ ਹੈ ਕੋਮਲ ਬਦਨ ਦੀ,
ਜੋਤ ਸ਼ੀਸ਼ੇ ਦੇ ਵਿਚ ਨੱਚਦੀ ਹੈ।

ਕੌਣ ਚਾਹੁੰਦਾ ਹੈ ਡਿਗਣਾ ਨਜ਼ਰ 'ਚੋਂ
ਹਰ ਕਿਤੇ ਹੁੰਦੀ ਇਹ ਬੇ-ਵਸੀ ਹੈ।

ਇਸ ਤਰ੍ਹਾਂ ਦੀ ਹੈ ਖਤ ਦੀ ਇਬਾਰਤ,
ਅੱਖ ਪੜ੍ਹਦੀ ਹੈ ਤਾਂ ਕੰਬਦੀ ਹੈ।

ਦਰਦ ਵਰਗੀ ਹੈ ਮੇਰੇ ਲਈ ਉਹ,
ਜੋ ਖੁਸ਼ੀ ਮੈਨੂੰ ਸੌਂਪੀ ਗਈ ਹੈ।

ਚਾਂਦਨੀ ਮੇਰੇ ਵਿਹੜੇ 'ਚ ਉਤਰੀ,
ਦਿਸ ਰਹੀ ਮੈਨੂੰ ਕੋਈ ਪਰੀ ਹੈ।

ਨੀਂਦ ਆਈ ਹੈ ਸੁੱਕੇ ਸ਼ਜਰ ਨੂੰ,
ਲਾਲ ਖ਼ਾਬਾਂ ਦੀ ਡਾਲੀ ਹਰੀ ਹੈ।

## ਅਮਨ ਨੂੰ ਸਲਾਮ ਕਰ

—ਕਰਮ ਸਿੰਘ ਵਕੀਲ

ਅੱਖਾਂ ਦੇ ਇਸ਼ਾਰਿਆਂ ਨੂੰ,
ਅੱਖਾਂ ਵਿਚ ਰਹਿਣ ਦੇ
ਖੁਲੇ ਹੋਏ ਬੁਲਾਂ ਨੂੰ,
ਹਾੜ੍ਹਾ! ਕੁਝ ਕਹਿਣ ਦੇ
ਚੁਪ ਦੇ ਜੋ ਛਾ ਗਏ,
ਘਨਘੋਰ ਬਦਲ ਜੱਗ ਤੇ।
ਰੱਖ ਦੇਣਗੇ ਸਭ ਕੁਝ,
ਕਾਇਨਾਤ ਦਾ ਅੱਗ ਤੇ।
ਹਾੜ੍ਹਾ! ਕੁਝ ਬੋਲ ਕੇ ਭੇਦ ਡੂੰਘੇ ਖੋਲ੍ਹ ਦੇ।
ਮਾਨਵਤਾ ਦੇ ਦੁੱਖਾਂ ਤਾਈਂ,
ਦੂਰ ਕਿਤੇ ਰੋਲ ਦੇ।
ਜੰਗ ਦੇ ਬੁਲਾਰਿਆਂ ਨੂੰ,
ਜੱਗ ਉੱਤੇ ਸਾਰਿਆਂ ਨੂੰ
ਸ਼ਾਂਤੀ ਉਪਦੇਸ਼ ਦੇ ਅਮਨ ਦੇ ਸੰਦੇਸ਼ ਦੇ।
ਟੈਂਕਾਂ ਦੀ ਗੜਗੜਾਹਟ ਨੂੰ,
ਬੰਬਾਂ ਦੀ ਦਨਦਨਾਹਟ ਨੂੰ
ਬੰਦੂਕਾਂ ਦੀ ਕਾੜ ਕਾੜ,
ਦੁਸ਼ਮਣਾਂ ਦੀ ਮਾਰ ਧਾੜ
ਜਹਾਜ਼ਾਂ ਦੀ ਉਡਾਨ ਨੂੰ,
ਜੰਗ ਦੀ ਦੁਕਾਨ ਨੂੰ ਬੰਦ ਕਰ ਬੰਦ ਕਰ
ਨਹੀਂ ਤਾਂ ਤੂੰ ਜਾਵੇਂਗਾ ਮਰ,
ਤੇਰੇ ਵਿਖ ਦੇ ਹਥਿਆਰ ਨੇ
ਐਧਰ ਵੀ ਜੋਧੇ ਤਿਆਰ ਨੇ,
ਹੌਸਲੇ ਉਲਾਰ ਨੇ
ਵੱਡੇ ਭਾਰੀ ਹਥਿਆਰ ਨੇ,
ਜਿਸ 'ਜਮਰੋਧ' ਜਿੱਤਿਆ।
ਉਸ 'ਨਲੂਏ' ਜਹੇ ਸਰਦਾਰ ਨੇ,
ਆਈ ਤੇ ਜੇ ਆ ਗਏ
ਜੰਗ ਤੇ ਫਿਰ ਛਾ ਗਏ,
ਸੀਸ਼ ਤਲੀ ਧਰ ਲੜਨਗੇ।
ਪਿਛੇ ਨਾ ਕਦੇ ਖੜ੍ਹਨਗੇ,
ਗੁਰਾਂ ਦੀ ਸੰਤਾਨ ਨੇ
ਹਨੂੰਮਾਨ ਜਹੇ ਬਲਵਾਨ ਨੇ,
ਲੰਕਾ ਤੇਰੀ ਸਾੜ ਕੇ
ਕਬਰੀਂ ਤੈਨੂੰ ਵਾੜ ਕੇ ਰੱਖਣਗੇ ਪਛਾੜ ਕੇ।
ਹੋਸ਼ ਕਰ! ਹੋਸ਼ ਕਰ!
ਜੋਸ਼ ਨੂੰ ਸੀਨੇ ਚ ਧਰ,
ਜੰਗ ਦਾ ਕੋਈ ਅੰਤ ਨਾ।
ਬਚਣਾ ਕੋਈ ਜੀਵ ਜੰਤ ਨਾ,
ਦੁਸ਼ਮਣੀ ਨੂੰ ਦੂਰ ਕਰ
ਦੋਸਤੀ ਦਾ ਹੱਥ ਫੜ,
ਅਤਵਾਦ ਨੂੰ ਮੁਕਾ।
ਘਰ ਆਪਣੇ ਚੋਂ ਦੌੜਾਅ
ਰੱਖਿਆ ਆਪਣੀ ਲਈ
ਓਏ! ਬੋਲ ਦੇ ਮੂੰਹ ਖੋਲ੍ਹ ਦੇ,
ਜੰਗ ਵੱਲ ਨਾ ਪੈਰ ਕਰ!
ਅਮਨ ਨੂੰ ਸਲਾਮ ਕਰ!
ਤੂੰ ਅਮਨ ਨੂੰ ਸਲਾਮ ਕਰ!!!
ਓਏ! ਅਮਨ ਨੂੰ ਸਲਾਮ ਕਰ।

## ਸੋਚਦਾ ਹਾਂ

*—ਸ਼ਿਵਨਾਥ*

ਸੋਚਦਾ ਹਾਂ ਨਾ ਜਾਵਾਂ ਕਦੇ ਚੰਨ ਤੇ
ਨਾ ਖ਼ਲਾ ਵਿਚ ਸਥਾਪਤ ਕਰਾਂ ਕੁਝ ਵੀ ਮੈਂ।
ਨਾ ਹੀ ਜਲ ਤੇ ਵਸਾਵਾਂ ਕਦੇ ਵਸਤੀਆਂ
ਆਦਮੀ ਨੂੰ ਦਿਖਾਵਾਂ ਤਰੱਕੀ ਹੈ ਕੀ
ਕਿਉਂ ਨਹੀਂ ਭਾਂਦੀਆਂ ਸਾਨੂੰ ਉਹ ਸੂਰਤਾਂ
ਜੋ ਮਨੁੱਖਾਂ ਨੂੰ ਕਰਕੇ, ਮਨੁੱਖੋਂ ਪਰ੍ਹੇ
ਪਲਦੀਆਂ ਨੇ ਸਦਾ ਨਫ਼ਰਤਾਂ ਦੇ ਸਿਰੋਂ।

ਸੋਚਦਾ ਹਾਂ ਮੈਂ ਐਸਾ ਸਮੁੰਦਰ ਬਣਾ
ਡੋਬ ਦੇਵੇ ਜੋ ਫੁੱਟਾਂ ਸਣੇ ਵਿਤਕਰੇ
ਜਾਂ ਬਣਾ ਲਾਟ ਇਹੋ ਜਿਹੀ ਅੱਗ ਦੀ
ਜੋ ਜਲਾ ਸੁੱਟੇ ਦੁਨੀਆਂ ਚੋਂ ਸਭ ਹੈਂਕੜਾਂ
ਨਾਮ ਤਕ ਨਾ ਰਹੇ, ਸਸ਼ਤਰਾਂ ਦਾ ਕਿਤੇ
ਨਾ ਰਹੇ ਬਦਲਿਆਂ ਦੀ ਕਿਤੇ ਭਾਵਨਾ
ਨਾ ਹੀ ਸ਼ਿਕ ਸ਼ਿਕ, ਨਾ ਸਿਕਸ਼ਾ ਰਹੇ ਜੰਗ ਦੀ
ਨਾ ਹੀ ਲਾਸ਼ਾਂ ਦੇ ਸਿਰ ਤੇ ਟਿਕਣ ਕੁਰਸੀਆਂ।

ਮੈਂ ਨਹੀਂ ਚਾਹੁੰਦਾ ਕਿਧਰੇ ਵੀ, ਸੰਸਾਰ ਤੇ
ਇਕ ਵੀ ਹੱਥ ਖਾਲੀ ਰਹੇ ਕਾਰ ਤੋਂ
ਇਕ ਵੀ ਢਿੱਡ ਭੁੱਖਾ ਰਹੇ ਰੋਟੀਓਂ,
ਇਕ ਵੀ ਅੱਖ ਵਿਚੋਂ ਉਦਾਸੀ ਦਿਸੇ
ਮੈਂ ਰਹਾਂ ਨਾ ਰਹਾਂ ਰਹਿਣ ਇਹ ਰੌਣਕਾਂ
ਰਹਿਣ ਰੁੱਤਾਂ ਸਦਾ ਆਉਂਦੀਆਂ ਜਾਂਦੀਆਂ
ਹਰ ਸਮੇਂ ਮੁਸਕਰਾਂਦੀ ਰਹੇ ਜ਼ਿੰਦਗੀ
ਹਰ ਸਮੇਂ ਸ਼ਾਂਤ ਸਿਰ ਉੱਤੇ ਅੰਬਰ ਰਹੇ
ਹਰ ਕਿਸੇ ਨੂੰ ਮਿਲੇ, ਸਾਫ-ਸੁਥਰੀ ਹਵਾ
ਬੇ-ਧੜਕ ਪੰਛੀਆਂ ਨੂੰ ਉਡਾਰੀ ਮਿਲੇ
ਹਰ ਕਿਸੇ ਨੂੰ ਮਿਲਣ ਤੰਦਰੁਸਤੀ ਦੇ ਗੁਣ
ਹਰ ਕਿਸੇ ਨੂੰ ਉਮਰ ਲੰਮੀ ਸਾਰੀ ਮਿਲੇ।

*—੧੨੫੭-C-LIG*
*ਫੇਜ਼-੧੦ ਮੁਹਾਲੀ-੧੬੦੦੬੨*

## ਦੋ ਗ਼ਜ਼ਲਾਂ

*—ਮਲਕੀਤ ਮੀਤ ਮੰਡੀਕਲਾਂ*

ਇਸ ਤਰ੍ਹਾਂ ਹਨ ਆਣ ਕੇ ਮੈਨੂੰ ਮਿਰੇ ਦਿਲਬਰ ਮਿਲੇ।
ਤਪਦੇ ਰੇਗਿਸਤਾਨ ਨੂੰ ਜਿੱਦਾਂ ਕੋਈ ਸਾਗਰ ਮਿਲੇ।

ਉਹ ਮਿਲੇ ਤਾਂ ਦੇਖ ਕੇ ਮਹਿਸੂਸ ਹੋਇਆ ਹੈ ਇਵੇਂ,
ਜਿਉਂ ਗਵਾਚੇ ਬਾਲ ਨੂੰ ਆਪਣਾ ਅਚਾਨਕ ਘਰ ਮਿਲੇ।

ਮੁਫ਼ਲਿਸੀ ਦੇ ਮਾਰਿਆਂ ਦੀ ਇਸ ਤਰ੍ਹਾਂ ਹੈ ਜ਼ਿੰਦਗੀ,
ਪਰ-ਕੱਟੇ ਪੰਛੀ ਨੂੰ ਜਿਉਂ ਸੌਗ਼ਾਤ ਵਿਚ ਅੰਬਰ ਮਿਲੇ।

ਦਿਲ ਖੁਸ਼ੀ ਵਿਚ ਝੂਮ ਉੱਠਿਆ ਐ ਉਹਦਾ ਖ਼ਤ ਮਿਲਣ ਤੇ,
ਖੜ-ਸੁੱਕੇ ਰੁੱਖ ਨੂੰ ਬਹਾਰਾਂ ਦਾ ਜਿਵੇਂ ਪੱਤਰ ਮਿਲੇ।

ਜਦ ਕਦੇ ਵੀ ਮੈਂ ਗਿਆਂ ਹਾਂ ਸੋਚਾਂ ਦੇ ਮਾਰੂਥਲੀਂ,
ਭਾਲਦੇ ਮੈਨੂੰ ਹੀ ਫਿਰਦੇ ਸ਼ਿਅਰ ਕੁਝ ਅਕਸਰ ਮਿਲੇ।

(੨)

ਸਿਖਰ ਦੁਪਹਿਰੇ ਜਿਸਦੀ ਛਾਵੇਂ ਬਹਿ ਕੇ ਵਕਤ ਲੰਘਾਉਂਦੇ ਲੋਕ।
ਸ਼ਾਮ ਪਈ ਤੋਂ ਓਸੇ ਰੁੱਖ 'ਤੇ ਆਰੇ ਪਏ ਚਲਾਉਂਦੇ ਲੋਕ।

ਰੋਜ਼ ਵੇਖਦਾ ਹਾਂ ਮੈਂ ਏਥੇ, ਪਲ-ਪਲ ਰੰਗ ਵਟਾਉਂਦੇ ਲੋਕ।
ਫ਼ਿਲਮੀ ਅਭਿਨੇਤਾ ਦੇ ਵਾਂਗੂ ਕਈ ਕਿਰਦਾਰ ਨਿਭਾਉਂਦੇ ਲੋਕ।

ਉਂਜ ਹੱਸ-ਹੱਸਕੇ ਮਿਲਦੇ ਨੇ, ਤੇ ਨਿਉਂ-ਨਿਉਂ ਹੱਥ ਮਿਲਾਉਂਦੇ ਲੋਕ।
ਐਪਰ ਅੰਦਰੋ-ਅੰਦਰੀਂ ਅੱਸਕਲੁ ਰਹਿਣ ਜੜ੍ਹਾਂ ਨੂੰ ਵਾਉਂਦੇ ਲੋਕ।

ਕੁਝ ਵੀ ਨਾ-ਮੁਮਕਿਨ ਨਹੀਂ ਹੁੰਦਾ, ਜਦ ਖ਼ਲਕਤ ਇਕਮੁਠ ਹੋ ਜਾਵੇ,
ਪੱਲ 'ਚ ਹੇਠਲੀ ਉੱਤੇ ਹੈ ਜੇ, ਜਦ ਆਈ 'ਤੇ ਆਉਂਦੇ ਲੋਕ।

ਧੋਬੀ ਦੇ ਕੁੱਤੇ ਵਾਂਗੂ, ਘਰ ਨਾ ਘਾਟ ਦੇ ਰਹਿੰਦੇ ਉਹ,
ਜਿਹੜੇ ਹਰ ਗੱਲ 'ਚੋਂ ਰਹਿੰਦੇ ਦੋਹਰੇ ਮਿਆਰ ਅਪਣਾਉਂਦੇ ਲੋਕ।

ਖੁਸ਼ੀਆਂ ਦੇ ਫੁੱਲਾਂ ਦੀ ਖੁਸ਼ਬੂ ਓਹਨਾਂ ਨੂੰ ਮਿਲਦੀ ਹੈ 'ਮੀਤ'!
ਜਿਹੜੇ ਦੁੱਖਾਂ ਦੇ ਕੰਡਿਆਂ ਤੋਂ ਰਤਾ ਨਹੀਂ ਘਬਰਾਉਂਦੇ ਲੋਕ।

ਜੋ ਖੁਦ ਖੁੱਲ੍ਹੇ ਆਸਮਾਨ ਵਿਚ ਉੱਚੀ ਡਾਰੀ ਲਾ ਨਹੀਂ ਸਕਦੇ,
ਉਹ ਹੋਰਾਂ ਦੇ ਖੰਭ ਕੁਤਰਨ ਦੀ ਰਹਿੰਦੇ ਵਿਉਂਤ ਬਣਾਉਂਦੇ ਲੋਕ।

## ਗੀਤ

—ਕਰਨੈਲ ਸਿੰਘ ਅਸਪਾਲ

ਦੁਸ਼ਮਣ ਨੇ ਬੇ-ਸਮਝ ਕੁਰਾਹੇ ਪੈ ਗਏ ਨੇ,
ਅੱਜ ਦੋ ਜਹਾਂ ਦੇ ਮਾਲਿਕ ਦੁਖੜੇ ਸਹਿ ਗਏ ਨੇ।

ਉਸਦਾ ਕੀਤਾ ਮੀਠਾ ਕਰਕੇ ਮੰਨਦੇ ਨੇ,
ਹਰਿਨਾਮ ਪਦਾਰਥ ਮਾਲਿਕ ਕੋਲੋਂ ਮੰਗਦੇ ਨੇ।
ਤੱਤੀ ਤਵੀ ਤੇ ਸ਼ਾਂਤਮਈ ਹੋ ਬਹਿ ਗਏ ਨੇ,
ਅੱਜ ਦੋ ਜਹਾਂ ਦੇ ਵਾਲੀ ਦੁਖੜੇ ਸਹਿ ਗਏ ਨੇ।

ਘਟ ਨਹੀਂ ਕਰਦਾ ਜਾਬਰ ਕਹਿਰ ਕਮਾਉਂਦਾ ਏ,
ਬਲਦੀ ਰੇਤਾ ਸਤਿਗੁਰਾਂ ਉੱਤੇ ਪਾਉਂਦਾ ਏ।
ਜਗ ਤੋਂ ਫਿਟਕਾਂ ਚੰਦੂਏ ਵਰਗੇ ਲੈ ਗਏ ਨੇ,
ਅੱਜ ਦੋ ਜਹਾਂ ਦੇ ਵਾਲੀ ਦੁਖੜੇ ਸਹਿ ਗਏ ਨੇ,

ਜਹਾਂਗੀਰ ਤੇ ਪ੍ਰਿਥੀਏ ਵਰਗੇ ਹਲਕ ਗਏ,
ਗਿਰਗਟ ਵਾਂਗਰ ਆਪਣੇ ਰੰਗ ਨੂੰ ਪਲਟ ਗਏ।
ਕੈਹਰ ਵੇਖਕੇ ਪਸ਼ੂ ਪੰਛੀ ਵੀ ਤਰੇਹ ਗਏ ਨੇ,
ਅੱਜ ਦੋ ਜਹਾਂ ਦੇ ਵਾਲੀ ਦੁਖੜੇ ਸਹਿ ਗਏ ਨੇ।

ਮੀਆਂ ਮੀਰ ਨੇ ਆਖਿਆ ਚਣੇ ਚਬਾ ਦਿਆਂ ਮੈਂ,
ਕਹੋ ਤਾਂ ਦਿੱਲੀ ਲਹੌਰ ਦੀ ਇੱਟ ਖੜਕਾ ਦਿਆਂ ਮੈਂ।
ਕਰਾਮਾਤ ਹੈ ਕਹਿਰ ਗੁਰੂ ਜੀ ਕਹਿ ਗਏ ਨੇ,
ਅੱਜ ਦੋ ਜਹਾਂ ਦੇ ਵਾਲੀ ਦੁਖੜੇ ਸਹਿ ਗਏ ਨੇ।

ਧੰਨ ਗੁਰੂ ਅਰਜਨ ਦੇਵ ਤੇ ਧੰਨ ਕੁਰਬਾਨੀ ਏਂ,
ਸ਼ਹੀਦਾਂ ਦੇ ਸਿਰਤਾਜ ਦੀ ਅਜਬ ਕਹਾਣੀ ਏਂ।
ਸਿੱਖੀ ਦੇ ਸਰਮਾਏ ਤਾਹੀਓਂ ਰਹਿ ਗਏ ਨੇ,
ਅੱਜ ਦੋ ਜਹਾਂ ਦੇ ਵਾਲੀ ਦੁਖੜੇ ਸਹਿ ਗਏ ਨੇ।

ਗੁਰੂ ਗ੍ਰੰਥ ਦੀ ਬੀੜ ਜੋ ਤੁਸੀਂ ਰਚਾਈ ਏ,
ਇਸ ਦੀ ਸਭ ਲੁਕਾਈ ਹੋਈ ਕਰਜਾਈ ਏ।
'ਅਸਪਾਲ' ਜਹੇ ਵੀ ਤੇਰੇ ਦਰ ਤੇ ਢਹਿ ਗਏ ਨੇ,
ਅੱਜ ਦੋ ਜਹਾਂ ਦੇ ਵਾਲੀ ਦੁਖੜੇ ਸਹਿ ਗਏ ਨੇ।

—ਕਰੀਵਾਲਾ
ਜ਼ਿਲ੍ਹਾ ਸਿਰਸਾ (ਹਰਿਆਣਾ)

## ਕਾਵਿ ਟੁਕੜੀਆਂ / ਆਦਲ ਦਿਆਲਪੁਰੀ

### ਜੀ ਕਰਦਾ

ਲੋਕ ਰਾਜ ਦੀ ਧਰੀ ਬੁਨਿਆਦ ਜੀਹਨੇ,
ਚਰਨ ਉਸਦੇ ਛੋਹਣ ਨੂੰ ਜੀ ਕਰਦਾ।
ਇਕ ਪੁੰਨ ਤੇ ਪੁੰਨ ਦੇ ਨਾਲ ਫਲੀਆਂ,
ਧੋਣੇ ਉਮਰ ਦੇ ਧੋਣ ਨੂੰ ਜੀ ਕਰਦਾ।
ਚੋਣ ਜਿੱਦਾਂ ਦੀ ਜਿੱਥੇ ਵੀ ਕਿਤੇ ਹੋਵੇ,
ਉਸਦੇ ਵਿਚ ਖੜੋਣ ਨੂੰ ਜੀ ਕਰਦਾ।
ਸੁਪਨੇ ਦੇ ਸੁਨੈਹਰੀਆਂ ਕੁਰਸੀਆਂ ਦੇ,
ਵੋਟਾਂ ਹੱਥਾਂ ਚੋਂ ਖੋਹਣ ਨੂੰ ਜੀ ਕਰਦਾ।

### ਘੋਗਾ ਚਿੱਤ

ਚੋਣਾਂ ਲੜਨ ਦਾ ਜੇਹੜਾ ਵੀ ਭਰੇ ਫਾਰਮ,
ਸੁੱਖਾਂ ਸੁਖਦਾ ਕਿ ਮੇਰੀ ਜਿੱਤ ਹੋਵੇ।
ਚੁਣਿਆ ਜਾਵਾਂ ਮੈਂ ਬਿਨਾਂ ਮੁਕਾਬਲੇ ਤੋਂ,
ਬਾਕੀ ਮੁਲਕ ਮੈਦਾਨ ਚੋਂ ਤਿੱਤ ਹੋਵੇ।
ਵੋਟਾਂ ਲੈਣ ਲਈ ਬੜਾ ਮਸੂਮ ਬਣਕੇ,
ਦੁਸ਼ਮਣ ਨਾਲ ਵੀ ਮੂੰਹ ਦਾ ਮਿੱਤ ਹੋਵੇ।
ਥਾਪੀ ਮਾਰ ਅਲੈਕਸ਼ਨਾਂ ਵਿਚ ਵੜਦਾ,
ਭਾਵੇਂ ਜਾਂਦਿਆਂ ਹੀ ਘੋਗਾ ਚਿੱਤ ਹੋਵੇ।

### ਔਰੋਂ ਕੋ ਨਸੀਅਤ

ਕਿੱਤੇ ਆਪਣੇ ਨੂੰ ਹਰ ਕੋਈ ਕਰੀ ਜਾਵੇ,
ਕਹਿੰਦਾ ਦੂਜੇ ਨੂੰ ਤੁਸੀਂ ਕਰੀਵਿਓ ਨਾ।
ਭੁੱਲਾ ਮੈਂ ਨਾ ਭੁਲਿਉ ਹੋਰ ਕੋਈ,
ਮੇਰੇ ਵਾਂਗ ਗਰੀਬੜੇ ਥੀਵਿਓ ਨਾ।
ਨੌਕਰ ਆਖਦਾ ਨੌਕਰੀ ਨਰਕ ਹੁੰਦਾ,
ਦਰਜੀ ਆਖਦਾ ਕੱਪੜੇ ਸੀਵਿਓ ਨਾ।
'ਆਦਲ' ਉਮਰ ਗੁਜ਼ਾਰਕੇ ਠੇਕਿਆਂ ਤੇ,
ਰਿੰਦ ਆਖਦਾ ਪੁਤਰੋਂ ਪੀਵਿਓ ਨਾ।

—ਪਿੰਡ ਤੇ ਡਾਕਖਾਨਾ ਦਿਆਲਪੁਰ
ਜ਼ਿਲ੍ਹਾ ਜਲੰਧਰ

# ਖਾੜੀ ਜੁੱਧ ਦੀ ਵਾਰ

—ਸਵਰਨ ਸਿੰਘ ਸਨੇਹੀ

ਚੜ੍ਹਿਆ ਤੀਜਾ ਈਸਵੀ, ਵੀਹ ਸੌ ਤੋਂ ਬੀਤੇ।
ਦਿਲ ਦਿਮਾਗ ਕੁਛ ਗੋਰਿਆਂ, ਦੋ ਬੰਦ ਰੱਬ ਕੀਤੇ।
ਵਿਸ਼ਵ ਅਮਨ ਨਾ ਭਾਂਵਦਾ, ਫੜ ਵਿਹੁ ਘੁਟ ਪੀਤੇ।
ਕੁਛ ਕੁ ਐਸੇ ਕੂਤਰੇ, ਕੰਮ ਕਰਨ ਅਨੀਤੇ।
ਝੱਖੜ ਝੱਲੇ ਅੰਬਰੀਂ, ਲੋਕੀ ਭੈ ਭੀਤੇ।
ਖੈਰ ਕਰੇ ਰੱਬ, ਦਾਗ ਨਾ, ਇਹ ਦੇਣ ਪਲੀਤੇ।

ਬਾਂਦਰ ਮੂੰਹਾਂ ਜੰਮਿਆਂ ਇਕ ਵਿਚ ਪਤਾਲੇ।
ਚਮੜੀ ਚਿਟੀ ਓਸਦੀ, ਦਿਲ ਰਖਨੇ ਕਾਲੇ।
ਹੱਥ, ਜ਼ੁਬਾਨ ਨਹੀਂ ਵਸ ਵਿਚ, ਨਿਤ ਚੰਚਲ ਚਾਲੇ।
ਅਜਾ ਦੁਧ ਨਾਲ ਵਿਗੜਦੇ, ਜਿਉਂ ਭੋਲੇ ਭਾਲੇ।
ਗੰਢ ਦੇ ਸੌ ਹੱਥ ਰੱਸੇ ਨੂੰ, ਛੱਡ ਹੋਰ ਹਵਾਲੇ।
ਗੱਲ ਪੈ ਫਿਰਦਾ ਮਰਨ ਨੂੰ, ਲੈ ਸਾਥੀ ਨਾਲੇ।

ਇਸ ਹੀ ਬਾਂਦਰ ਜ਼ਾਤ ਦੇ, ਸਭ ਥਈਂ ਪੁਆੜੇ।
ਸੁਖੀ ਨ ਇਸ ਨੂੰ ਭਾਂਵਦੇ, ਅੱਗ ਲਾ ਲਾ ਸਾੜੇ।
ਖਿੜ ਖਿੜ ਹੈ ਖੁਸ਼ ਹੋਂਵਦਾ, ਜੇ ਕਢਦਾ ਹਾੜੇ।
ਛਟਿਆ ਹੈ ਬਦਮਾਸ਼ ਖੁਦ, ਲੋਕਾਂ ਨੂੰ ਤਾੜੇ।
"ਸੋਧ ਦਿਆਂਗਾ ਸਭਸ ਹੀ, ਮੈਂ ਚੰਗੇ ਮਾੜੇ"।
ਘਿਸਦਾ ਘੁਣ ਸੰਗ ਲਕੜੀ, ਤਿਉਂ ਜਾਵਣ ਰਾੜ੍ਹੇ।

ਚੋਰ ਉਚੱਕੇ ਧਾੜਵੀ, ਬਹਿ ਕਰਨ ਸਲਾਹੀਂ।
ਡੁਬਦਾ ਜਿਉਂ ਹੈ ਮਾਰਦਾ, ਹੱਥ ਅੱਕ ਪਲਾਹੀਂ।
'ਕੋਈ ਨ ਪੱਖੀ ਜੰਗ ਦਾ, ਸਭ ਅਮਨ ਦੇ ਰਾਹੀਂ।
ਅਸਲਾ ਰਹੇ ਅਣਵਿਕਿਆ, ਭੁਖ ਮਾਰੇ ਸਭਨਾਂ ਹੀ।
ਠਲ੍ਹੀ ਨ ਜੇ ਰੁਚੀ ਇਹ, ਅਸੀਂ ਬਚਦੇ ਨਾਹੀਂ।
ਚਿੰਜੜੀ ਕੋਈ ਛੇੜੀਏ, ਗੱਲ ਬਣਦੀ ਤਾਂ ਹੀ।

ਬਾਂਦਰ ਬੈਠ ਨਾ ਸਕਦਾ, ਜਿਉਂ ਚਿਤ ਟਿਕਾ ਕੇ।
ਪਲ ਵਿਚ ਟਪਦਾ ਵੀਹ ਰੁਖ, ਜਿਉਂ ਛਾਲਾਂ ਲਾ ਕੇ।
ਇਉਂ ਸੀ ਇਹ ਵੀ ਚੜ੍ਹ ਪਿਆ, ਕਾਬਲ ਤੇ ਧਾ ਕੇ।
"ਅੱਤਵਾਦ ਨੂੰ ਸੋਧਣਾ", ਪੱਜ ਵਡਾ ਪਾ ਕੇ।
"ਲਾਦਿਨ ਜਿਊਂਦਾ ਪਕੜਨਾ, ਹਥਕੜੀਆਂ ਲਾ ਕੇ।
ਅੱਤਵਾਦ ਫੈਲਾ ਰਿਹਾ, ਧਨ ਬਹੁ ਵਰਤਾ ਕੇ।
ਸਾਡੀਆਂ ਖਾਸ ਇਮਾਰਤਾਂ, ਦਿਨ ਦੀਵੀਂ ਢਾਹ ਕੇ।
ਪਲ ਵਿਚ ਮਾਨਵ ਬੇਗਿਣਤ, ਮੁੱਠ ਰਾਖ ਬਣਾ ਕੇ।
ਕਿੰਨੇ ਚਿਰ ਤੱਕ ਬਚੇਗਾ, ਸਿਰ ਬੱਚੂ ਲੁਕਾ ਕੇ।
ਮਾਂ ਬਕਰੇ ਦੀ ਕਦੋਂ ਤਕ, ਬਹੇ ਸੁਖ ਮਨਾ ਕੇ ?"

ਬੁਸ਼ ਉਠੇ ਵਿਸ ਘੋਲਦਾ, ਰਾਤੀਂ ਬਰੜਾ ਕੇ।
"ਲਾਦਿਨ ਲਾਦਿਨ ਔਹ ਗਿਆ, ਕੋਈ ਫੜਿਓ ਜਾ ਕੇ। "
ਦਿਲ ਦੀਆਂ ਰਹੀਆਂ ਦਿਲ, ਕਰੇ ਕੀ ਪਛਤਾ ਕੇ ?
ਮੌਤ ਵੇਲੇ ਦੀ, ਟੱਕਰਾਂ, ਫਿਰ ਸਮਾਂ ਵਿਹਾ ਕੇ।
ਖੇਤ ਜੁ ਚਿੜੀਆਂ ਚੁਗ ਲਿਆ, ਬਣੇ ਕੀ ਕੁਰਲਾ ਕੇ ?
ਡੋਬ ਮਰੇ ਨੱਕ ਸ਼ਰਮ ਸਿਉਂ, ਜਲ ਚੱਪਣੀ ਪਾ ਕੇ

ਝੱਲ ਕੁੱਦਿਆ ਫਿਰ ਬੁਸ਼ ਨੂੰ, ਸਭ ਸਜਣ ਪਛਾੜੇ।
ਜਿਸ ਇਰਾਕ ਮੇਰੇ ਪਿਉ ਦੇ, ਸੇਕੇ ਜਬਾੜੇ।
ਬਦਲਾ ਲੈਣ ਓਸ ਤੋਂ, ਅੱਗ ਦਿਲ ਦੀ ਸਾੜੇ।
ਲੱਗੇ ਘੜਨ ਤਦ ਘਾੜਤਾਂ, 'ਕੱਠੇ ਹੋ ਘਾੜੇ।
ਸਿਖੇ ਜਿਨ੍ਹਾਂ ਨੇ ਮਾਰਨੇ, ਡਾਕੇ ਤੇ ਧਾੜੇ।
ਪੱਜ ਹਥਿਆਰਾਂ ਦਾ ਪਾ, ਸੂਹੇ ਸੀ ਚਾੜ੍ਹੇ।
ਟੋਹ ਇਰਾਕੀ ਨੁਕਰਾਂ, ਕਰੋ ਬੇ-ਹਥਿਆਰੇ।

ਨੀਤੀਵਾਨ ਸਭ ਜੱਗ ਦੇ, ਅਮਰੀਕਾ ਢੋਏ।
ਗਿਣਤੀ ਬਹੁਤ ਨਪੁੰਸਕਾਂ, ਦੋ ਤਿੰਨ ਨਰੋਏ।
ਆਖਣ "ਵਿਚ ਇਰਾਕ ਦੇ, ਹਥਿਆਰ ਲੁਕੋਏ।
ਲਵੋ ਤਲਾਸ਼ੀ ਗੌਰ ਸਿਉਂ, ਪੁਟ ਮਹਿਲੀਂ ਟੋਏ।
ਜ਼ੋਰ ਲੱਭਣ ਤੇ ਲਾ ਦਿਉ, ਅਗੇ ਹੋਇ ਸੁ ਹੋਇ।

ਨੀਅਤ ਮਾੜੀ ਬੁਸ਼ ਦੀ ਸੱਦਾਮ ਨੇ ਤੱਕੀ।
ਸਾਊ ਬਣ ਸਮਝਾਇਆ, "ਨਾ ਬਣ ਤੂੰ ਸ਼ੱਕੀ।
ਦੁਨੀਆਂ ਹੋਈ ਤਬਾਹ ਲੜ ਜੰਗਾਂ ਥੱਕੀ।
ਮਸਲੇ ਬਹਿ ਵਿਚਾਰੀਏ, ਗੱਲ ਕਰੀਏ ਪੱਕੀ।
ਹੁੰਦੀ ਸੋਈ ਖਰਾਬ ਹੈ, ਜਿਸ ਪਰ੍ਹਿਆ ਧੱਕੀ।

ਸੁਣੀ ਨ ਮੰਨੀ ਕਿਸੇ ਦੀ, ਬੁਸ਼ ਵਿਚ ਹੰਕਾਰੇ।
ਮੱਥ ਪਾ ਤਿਊੜੀਆਂ, ਮਾਰੇ ਫੂੰਕਾਰੇ।
ਨਾਸਾਂ ਬਣੀਆਂ ਧੌਂਕਣੀ, ਅੱਖਾਂ ਅੰਗਿਆਰੇ।
ਅੱਤ ਚੁੱਕੀ ਹੈ ਜਗਤ ਵਿਚ, ਕਰਦਾ ਮੰਦ ਕਾਰੇ।

ਆਖਿਆ ਫਿਰ ਸੱਦਾਮ ਨੇ, "ਦੁਨੀਆਂ ਦੇ ਲੋਕੋ।
ਗਿਆ ਦਰਿੰਦਾ ਹਲਕ ਹੈ, ਇਸ ਵਧਣੋਂ ਰੋਕੋ।
ਥੱਪੜ ਇਸ ਦੇ ਮੂੰਹ ਤੇ, ਕਾਨੂੰਨੀ ਠੋਕੋ।
ਕਰਦਾ ਨਿਤ ਬਕਵਾਸ ਹੈ, ਕੋਈ ਤਾਂ ਟੋਕੋ।
ਭੱਠੀ ਤੀਜੀ ਜੰਗ ਦੀ, ਨਾ ਮਾਨਵ ਝੋਕੋ।"

"ਜੇਕਰ ਗੱਲ ਇਹ ਅਮਨ ਦੀ, ਬਿਲਕੁਲ ਨਾ ਮੰਨੇ।
ਰਾਸ਼ਟਰ ਸੰਘ ਫੜ ਇਸਦਾ, ਤਦ ਬੂਥਾ ਭੰਨੇ।
ਵਡਾ ਗੁਨਾਹੀ ਦੁਨੀ ਦਾ, ਇਸ ਤਾਈਂ ਡੰਨੇ।
ਜਗਤ ਦੇ ਭਾਈਚਾਰਿਓ, ਫੜ ਕਢੋ ਬੰਨੇ।
ਨਹੀਂ ਅਸੀਂ ਪਾ ਦਿਆਂਗੇ, ਇਸ ਮੋਢੀਂ ਕੰਨ੍ਹੇ।"

ਦਿਤਾ ਨਾ ਕੰਨ ਕਿਸੇ ਨੇ, ਜਦ ਵਲ ਇਰਾਕੇ।
ਨੀਵੀਂ ਪਾ ਸਭ ਬੈਠ ਗਏ, ਕੁਈ 'ਤਾਂਹ ਨ ਝਾਕੇ।
ਕੱਢਿਆ ਤੱਤ ਸੱਦਾਮ ਨੇ, ਦਸਿਆ ਸਮਝਾ ਕੇ।
"ਕੌਣ ਕਰੇ ਇਨਸਾਫ ਹੁਣ, ਮੂੰਹ ਘੁੰਗਣੀ ਪਾ ਕੇ।
ਲੁਚਿਉਂ ਡਰਦਾ ਹਰ ਕੋਈ, ਬਹੇ ਪੱਗ ਬਚਾ ਕੇ।
'ਸੰਘ' ਦਾ ਤਕਿਆ ਆਸਰਾ, ਸਭ ਢੇਰੀ ਢਾਹ ਕੇ।
ਬੇ-ਹਰਕਤ ਉਹ ਹੋ ਗਿਆ, ਮੌਕੇ ਸਿਰ ਆ ਕੇ।
ਬਿਪਤ ਸਮਾਂ ਵੀ ਕਟੀਏ, ਕੋਈ ਜੁਗਤ ਬਣਾ ਕੇ।"
ਮਰੀਏ ਨਾ ਨਿਰਾਸ ਹੋ, ਜੱਗ ਮਹੁਰਾ ਖਾ ਕੇ।
ਵਿਸ਼ਵ ਮੰਨੇ ਜ਼ੋਰ ਨੂੰ, ਸਿਰ ਸਦਾ ਨਿਵਾ ਕੇ।
ਜੋਰੂ ਜਿਦ੍ਹੀ ਦਿਨ ਕੱਟਦੀ, ਭਾਬੀ ਅਖਵਾ ਕੇ।
ਨਿੰਦੇ ਜਗ ਕਮਜ਼ੋਰ ਤਈਂ, ਸਿਰ ਵਿਚ ਭੱਸ ਪਾ ਕੇ।
ਧ੍ਰਿਗ ਤਿਨਾਂ ਦਾ ਜੀਵਣਾ, ਤਕਣ ਮੂੰਹ ਚਾ ਕੇ।
ਰਖਿਆ ਕਰੀਏ ਆਪਣੀ, ਸਿਰ ਤਲੀ ਟਿਕਾ ਕੇ।
ਬਲ ਸੱਦਾਮਾ ਤੋਲਿਆਂ, ਦਾ ਤਕ ਅਜ਼ਮਾ ਕੇ।

ਘੁਰ ਘੁਰ ਸੁਣ ਕੇ ਬਾਂਦਰਾਂ, ਖਿਚੀ ਡੋਰੀ।
ਮਾਰੀ ਬੜ੍ਹਕ ਸਦਾਮ ਨੇ, ਤੇ ਛਾਤੀ, ਠੋਰੀ।
ਸਾਡੇ ਅੱਗੇ ਕੁਛ ਨਹੀਂ, ਇਹ ਫੌਜ ਜੁ ਗੋਰੀ।
ਭੜ ਭੜ ਕਰ ਇਉਂ ਸੜੇਗੀ, ਜਿਉਂ ਜਲਦੀ ਖੋਰੀ।
ਇਸ ਤੱਕੀ ਵੀਅਤਨਾਮ ਵਿਚ, ਕਰ ਸੀਨਾ-ਜ਼ੋਰੀ।
ਲੱਭਾ ਭਜਦਿਆਂ ਰਾਹ ਨਾ, ਉਠ ਨੱਸੀ ਚੋਰੀ।
ਮਰਵਾ ਫੌਜੀ ਕਈ ਲੱਖ, ਕੁਟ ਖਾਧੀ ਦੋਹਰੀ।
ਬੀਰਾਂ ਸੁਟੇ ਨਚੋੜ ਕੇ, ਜਿਉਂ ਗੰਨੇ ਪੋਰੀ।
ਸ਼ੇਰ ਮਰੇ ਹੱਥ ਗਿਦੜੋਂ, ਕਿਸ ਸ਼ਾਨ ਬਹੋਰੀ ?

ਕੀਤੇ ਰਲ ਇਰਾਕੀਏ, ਸਨ ਬੇ-ਹਥਿਆਰੇ।
ਟੁਟ ਪਏ ਫਿਰ ਇਰਾਕ ਤੇ, ਤਕ ਬੰਦੇ ਮਾੜੇ।
ਸੂਝਵਾਨ ਸਾਥ ਛੱਡ ਗਏ, ਕਈ ਮਿੱਤਰ ਗਾੜ੍ਹੇ।
ਲਿਆ ਬਲੇਅਰ ਵਲਾਇਤੀਆ, ਇਕ ਟੱਟੂ ਭਾੜੇ।
ਭੇਜੀ ਦੋਹਾਂ ਫੌਜ ਰਲ, ਟੈਂਕ ਉੱਤੇ ਚਾੜ੍ਹੇ।
ਤੋਪਾਂ ਅੱਗ ਵਰ੍ਹਾਉਂਦੀਆਂ, ਛਡਣ ਚੰਗਿਆੜੇ।
ਕਰਨੀ ਗੱਲ ਕੀ ਪਿੰਡਾਂ ਦੀ, ਫੜ ਸ਼ਹਿਰ ਉਜਾੜੇ।

ਕਿਹਾ ਸਦਾਮ ਇਰਾਕੀਆਂ, ਨੂੰ "ਸੁਣੋ ਭਰਾਵੋ।
ਦਗਾ ਹੋ ਗਿਆ ਅਸਾਂ ਨਾਲ, ਇਹਨੂੰ ਭੁਲ ਜਾਵੋ।
ਰਾਖੀ ਖਾਤਰ ਵਤਨ ਦੀ, ਸਾਰੇ ਡਟ ਜਾਵੋ।
ਹੱਥ ਦਿਖਾਉ ਅਮਰੀਕੀਆਂ, ਦੀ ਹੋਸ਼ ਭੁਲਾਵੋ।
ਚੁਕੋ ਪੁਰਾਣੇ ਹਥਿਆਰ, ਜੰਗ ਉਨ੍ਹਾਂ ਦਾ ਲਾਹਵੋ।
ਵਿਚ ਮੈਦਾਨ ਹੰਕਾਰੀਆਂ ਦੇ, ਸੱਥਰ ਵਿਛਾਵੋ।
ਵੀਅਤਨਾਮ ਮੁੜ ਇਨ੍ਹਾਂ ਨੂੰ, ਇਉਂ ਯਾਦ ਕਰਾਵੋ।
ਨਾਨੀ ਯਾਦ ਕਰਾ ਦਿਉ, ਇਉਂ ਵਾਹਣੀਂ ਪਾਵੋ।
ਸੰਘੀ ਨੱਪ ਅਮਰੀਕਨਾਂ ਨੂੰ, ਸਬਕ ਸਿਖਾਵੋ।
ਮੇਮਾਂ ਕਰ ਦਿਉ ਰੰਡੀਆਂ, ਪਿੱਟਣ ਤੇ ਲਾਵੋ।
ਹੋਣ ਸਿਆਪੇ ਬੁਸ਼ ਦੇ, ਜਗ ਤਈਂ ਜਗਾਵੋ।
ਦੁਸ਼ਮਣ ਸਮਝੇ ਜਿਤ ਗਏ, ਭਾਵੇਂ ਹਰ ਜਾਵੋ।

ਧਾੜਵੀਆਂ ਦੀ ਟੁਟ ਕੇ, ਪਈ ਐਸੀ ਟੋਲੀ।
ਚਲ ਪਈ ਵਿਚ ਇਰਾਕ ਦੇ, ਕੜ ਕੜ ਕਰ ਗੋਲੀ।
ਤੋਪਾਂ ਚਲਣ ਗਾੜ ਗਾੜ, ਜਿੰਦ ਘੱਟੇ ਰੋਲੀ।
ਖੇਡਣ ਖੂਨ ਮਾਸੂਮ ਦੀ, ਰਲ ਗੋਰੇ ਹੋਲੀ।
ਬੰਬ ਵਰ੍ਹਨ ਅਸਮਾਨ ਤੋਂ, ਧਰ ਕੀਤੀ ਪੋਲੀ।

ਲਗੇ ਵਧਣ ਇਰਾਕ ਵਲ, ਬਾਂਦਰ ਅਮਰੀਕੀ।
ਪਹਿਲਵਾਨ ਇੰਗਲੈਂਡ ਦੇ, ਮੁਢ ਦੇ ਨਜ਼ਦੀਕੀ।
ਝੱਖੜ ਝੁਲਾਇਆ ਰੱਬ ਨੇ, ਰੋਕੀ ਸੀ ਵਧੀਕੀ।
ਦਿਸਣੋਂ ਮੋਟਾ ਰਹਿ ਗਿਆ, ਭੁਲ ਗਈ ਬਰੀਕੀ।
ਕਾਦਰ ਅਗੇ ਹਾਰ ਗਏ, ਗੋਰੇ ਤਕਨੀਕੀ।
ਸਭਨਾਂ ਦਾ ਸਾਹ ਹੁਟਿਆ, ਗੱਲ ਹੈ ਤਸਦੀਕੀ।

ਬੁਸ਼ ਨੇ ਮਿਰਕਣ ਫੌਜ ਨੂੰ, ਦੇ ਹੱਲਾ-ਸ਼ੇਰੀ।
ਬੰਬ ਵਰ੍ਹਾਏ ਰੱਜ ਕੇ, ਲੈ ਆਂਦੀ ਨ੍ਹੇਰੀ।
ਗਗਨਚੁੰਬੀ ਇਮਾਰਤਾਂ, ਝੱਟ ਹੁੰਦੀਆਂ ਢੇਰੀ।
ਕਬਰਸਤਾਨ ਬਣਾ ਦਿੱਤੀ, ਧਰਤੀ ਇਕ ਵੇਰੀ।
ਨਿਤ ਨਿਤ ਘਰ ਸਦਾਮ ਦਾ, ਢਾਹ ਕਰਦੇ ਢੇਰੀ।

ਮੌਤੋਂ ਬਚ ਜਾਇ ਨਿਤ ਹੀ, ਕਰ ਜੁਗਤ ਦਲੇਰੀ।

ਕਫਣ ਬੰਨ੍ਹ ਕੇ ਸਿਰਾਂ ਤੇ, ਨਿਕਲੇ ਪਰਵਾਨੇ।
ਸੁਟੇ ਜਹਾਜ਼ ਇਰਾਕੀਆਂ, ਉਡਦੇ ਅਸਮਾਨੇ।
ਪਕੜੇ ਹੈਲੀਕਾਪਟਰ, ਦੰਗ ਰਹਿ ਗਏ ਦਾਨੇ।
ਫੌਜੀ ਕੀਤੇ ਕੈਦ ਫੜ, ਉਨ੍ਹਾਂ ਪੁਤ ਬਿਗਾਨੇ।
ਭੁੰਨੇ ਫੜ ਅਮਰੀਕੀਏ, ਜਿਉਂ ਭੱਠੀ ਦਾਣੇ।

ਇਵੇਂ ਡਟੇ ਇਰਾਕੀਏ, ਜਗ ਧੁੰਮਾਂ ਪਈਆਂ।
ਸੋਚਾਂ ਸਭ ਅਮਰੀਕਣੀ, ਵਿਚ ਦਿਲ ਦੇ ਰਹੀਆਂ।
ਬੌਂਦਲ ਗੋਰੇ ਫਸ ਗਏ, ਵਿਚ ਭੂਲਭੁਲਈਆਂ।
ਸੱਤੇ ਕਲਾਂ ਉਨ੍ਹਾਂ ਦੀਆਂ, ਇਕ ਪਲ 'ਚ ਢਹੀਆਂ।
ਪੈਂਦੇ ਵਢ ਵਢ ਖਾਣ ਨੂੰ, ਲੈ ਲੈ ਕੇ ਝਈਆਂ।
ਗਾੜ੍ਹੇ ਸਾਥੀ ਆਪਣੇ, ਪਾਗਲ ਹੋ ਕਈਆਂ।
ਲੋਹ-ਚਨੇ ਪਏ ਚੱਬਣੇ, ਦਾੜ੍ਹਾਂ ਭੱਜ ਗਈਆਂ।

ਬੁਸ਼, ਬਲੇਅਰ ਬੇਸ਼ਰਮ, ਬਹੁ ਬੇਈਮਾਨੇ।
ਸਾਮਰਾਜ ਵਿਸਥਾਰ ਦੇ, ਭਾਲਣ ਬਹਾਨੇ।
"ਪੌ ਬਾਰਾਂ ਜੋ ਪੈ ਗਈਆਂ, ਨਹੀਂ ਤਿੰਨ ਕਾਣੇ।"
ਕੁਝ ਅਰਥ ਨ ਰਖਦੇ, ਇਨ੍ਹਾਂ ਲਈ ਤਾਅਨੇ।
ਤਦ ਗਲ ਤੁਰੀ ਸਦਾਮ ਦੀ, ਜੱਸ ਵਿਚ ਜਹਾਨੇ।

ਨੌਅਤ ਤਕ ਇਰਾਕੀਆਂ, ਲੋਕੀ ਸਮਝਾਏ।
"ਬੈਠੇ ਤੇਲ ਖੂਹਾਂ ਤੇ, ਇਹ ਨਜ਼ਰ ਟਿਕਾਇ।
ਚਾਹੁੰਦੇ ਸਾਨੂੰ ਸਦਾ ਲਈ, ਹਨ ਦਾਸ ਬਣਾਏ।"
ਗੁੱਸਾ ਖਾ ਇਰਾਕੀਆਂ, ਉਹ ਜੌਹਰ ਦਿਖਾਏ।
ਜਿਨ੍ਹਾਂ ਆਜ਼ਾਦੀ ਦੇਣ ਦੇ, ਪੱਠੇ ਪਾਏ।
ਮਰਨ ਲਗੇ ਅਮਰੀਕੀਏ, ਜੋ ਮਾਰਨ ਆਏ।

ਹੱਥ ਇਰਾਕੀ ਦੇਖ ਕੇ, ਬੁਸ਼ ਮਰਦਾ ਜਾਵੇ।
ਰੋਹ-ਰੱਤਾ ਤਦ ਹੋ ਹੋ, ਬੋਲੇ ਬੁਖਲਾਵੇ।
"ਭੇਜਾਂ ਫੌਜ ਅਵੱਲੜੀ, ਸਭ ਥਾਂ ਛਾ ਜਾਵੇ।
ਪੂਰਾ ਦੇਸ ਤਬਾਹ ਕਰ, ਫਿਰ ਲੁੱਟ ਮਚਾਵੇ।
ਸੁਟੇ ਪਾਤਾਲ ਤਹਿਜ਼ੀਬ, ਮੁੜ ਹੱਥ ਨਾ ਆਵੇ।
ਜਿਉਂ ਫੜ ਸਦਾਮ ਨੂੰ, ਹੱਥਕੜੀਆਂ ਲਾਵੇ।
ਮੇਰੇ ਅਗੇ ਪੇਸ਼ ਕਰ, ਫੜ ਧੌਣ ਨਿਵਾਵੇ।
ਦਿਆਂ ਸਜ਼ਾ ਫਿਰ ਆਪ ਮੈਂ, ਜੋ ਮਨ ਨੂੰ ਭਾਵੇ।"

ਤਕੇ ਹੱਥ ਇਰਾਕੀਆਂ, ਦੇ ਪੈਂਦੇ ਘੇਰੇ।
ਢਹਿ ਗਏ ਦਿਲ ਤਦ ਬੁਸ਼ ਦੇ, ਫੌਜੀਆਂ ਕੇਰੇ।
ਉਡ ਗਏ ਤੋਤੇ ਹੱਥਾਂ ਦੇ, ਤਿੜਕੇ ਸਭ ਜੇਰੇ।
ਖੜ੍ਹੀ ਮੌਤ ਤਕ ਸਾਹਮਣੇ, ਵਧਣੋਂ ਸਿਰ ਫੇਰੇ।
ਬਹਿ ਗਏ ਨਦੀਓਂ ਉਰੇ ਹੀ, ਸਭ ਲਾ ਕੇ ਡੇਰੇ।

ਰੱਖ ਦਿਖਾਈ ਇਰਾਕ ਦੀ, ਰਲ ਗੈਰਤਮੰਦਾਂ।
ਥਾਪੀਆਂ ਲਾਵੇ ਬੁਸ਼ ਜੋ, ਪਿਆ ਵਿਚ ਦਵੰਦਾਂ।
ਘੁੱਟੀਆਂ ਹੱਥਾਂ ਨਾਲ ਜੋ, ਸਨ ਉਸ ਨੇ ਗੰਢਾਂ।
ਖੋਲ੍ਹਣ ਲਈ ਟਿੱਲ ਲਾ ਦਿਤਾ, ਹੁਣ ਸਾਰੇ ਦੰਦਾਂ।
ਕਰੇ ਰਾਤ ਦਿਨ ਮਸ਼ਵਰੇ, ਸੱਦ ਭਾਈਬੰਦਾਂ।

ਵਾਹ! ਇਰਾਕੀ ਸੂਰਿਓ!! ਜਸ ਸੁਣਿਆ ਕੰਨੀਂ।
ਗੋਲੇ, ਬੰਬਾਂ, ਬਾਂਦਰਾਂ, ਤੋਂ ਈਨ ਨ ਮੰਨੀ।
ਮੂੰਹ ਕੁਮਕ ਸੀ ਮੋੜਿਆ, ਜਗ ਮੰਨੀ ਦੰਨੀ।
ਕਰਨੀ ਮੰਨੀ ਨਾ ਆਪਣੀ, ਆਜ਼ਾਦੀ ਖੰਨੀ।
ਵਿਚ ਫਾਲੂਜਾ ਖਿਚ ਕੇ, ਦੁਸ਼ਮਣ ਦੀ ਕੰਨੀ।
ਕਬਜ਼ਾ ਦਿਤਾ ਹੋਣ ਨਾ, ਸਗੋਂ ਆਕੜ ਭੰਨੀ।

ਖਬਤ ਸੁਦਾਮੀ ਬੁਸ਼ ਨੂੰ, ਸੀ ਆਣ ਦਬਾਇਆ।
ਪੱਜ ਹਥਿਆਰਾਂ ਜਿਨ੍ਹਾਂ ਦਾ, ਸੀ ਹੁਣ ਤਕ ਪਾਇਆ।
ਲੱਭ ਨਾ ਸਕਿਆ ਇਕ ਵੀ, ਨਾ ਕਿਸੇ ਦਿਖਾਇਆ।
ਜਾਣੇ ਅਸਲ ਭੇਦ ਨੂੰ, ਹੈ ਜਗਤ ਸਬਾਇਆ।
ਲੇਲੇ ਤੇ ਬਘਿਆੜ ਦਾ, ਕਿੱਸਾ ਦੁਹਰਾਇਆ।
ਦੂਜਾ ਲਾਲਚ ਤੇਲ ਦਾ, ਮਨ ਵਿਚ ਸਮਾਇਆ।
ਬਦਲੇ ਲੈਂਦਿਆਂ ਪਿਉ ਦੇ, ਜਿਨ ਨੱਕ ਵਢਾਇਆ।
ਲਾਦਿਨ ਵਾਂਗ ਸਦਾਮ ਵੀ, ਹੈ ਨਾ ਥਿਆਇਆ।
ਲੋਕਾਂ ਚੁਕ ਸਦਾਮ ਨੂੰ, ਸਿਰ ਤੇ ਬਿਠਾਇਆ।
ਸਗੋਂ ਠੋਕੀ ਪਿਠ ਓਸਦੀ, ਪਿਛਾ ਵਿਸਰਾਇਆ।
ਜਬਰ ਅਤੇ ਅਨਿਆਇ ਨਾਲ, ਜਿਸ ਮੱਥਾ ਲਾਇਆ।
ਹੋ ਨਿਹੱਥਾ ਵੈਰੀਆਂ ਦਾ, ਮੂੰਹ ਭਵਾਇਆ।
ਧਨੀ 'ਸਨੇਹੀ' ਕੌਲ ਦਾ, ਜਗ ਗਿਆ ਸਲਾਹਿਆ।

ਪੁਛੀ ਬਾਤ ਨਾ ਬੁਸ਼ ਦੀ, ਠੁੱਡੀਂ ਠੁਕਰਾਇਆ।
ਟੋਕਰਾ ਭਰ ਸੁਆਹ ਦਾ, ਸਿਰ ਜਗ ਨੇ ਪਾਇਆ।
ਕਿਰਲੀ ਫੜ ਕੇ ਸੱਪ ਜਿਉਂ, ਡਾਢਾ ਪਛਤਾਇਆ।
ਫਾਵਾ ਹੋ ਕੇ ਫਿਰ ਰਿਹਾ, ਸਿਰ ਚਹੇ ਲੁਕਾਇਆ।
ਘਰ 'ਚ ਲੋਕਾਂ ਲਾਹਣਤਾਂ, ਦਾ ਮੀਂਹ ਵਰ੍ਹਾਇਆ।
ਬਾਹਰ ਭੜੂਆ ਜਗ ਤੋਂ, ਵੱਡਾ ਅਖਵਾਇਆ।

*—ਪਿੰਡ ਤੇ ਡਾਕਖਾਨਾ ਬਾਹਪੁਰ*
*ਵਾਇਆ ਫਿਲੌਰ (ਜਲੰਧਰ)*

## ਮਿੰਨੀ ਕਹਾਣੀ

# ਡਰ

ਅਜੇ ਆ ਕੇ ਦਫਤਰ ਦੇ ਪਿਛਲੇ ਪਾਸੇ ਦਾ ਦਰਵਾਜ਼ਾ ਖੋਲ੍ਹਣ ਹੀ ਲੱਗਾ ਸੀ ਕਿ ਭਈਆਂ ਦੀ ੬-੭ ਸਾਲਾਂ ਦੀ ਲੜਕੀ ਕੁੱਟੂ ਕਹਿਣ ਲੱਗੀ—"ਸਾਡੇ ਕੱਪੜੇ ਪਿਛੇ ਨਾ ਕਰੀਂ ਤਾਰ ਤੋਂ।" ਬੜਾ ਗੁੱਸਾ ਆਇਆ ਮੈਨੂੰ। ਇਕ ਚਪੇੜ ਮੂੰਹ ਤੇ ਮਾਰੀ ਤੇ ਨਾਲ ਹੀ ਕਹਿਣਾ ਸ਼ੁਰੂ ਕੀਤਾ-"ਬੇਵਕੂਫ ਤੈਨੂੰ ਪਤਾ ਨਹੀਂ ਕਿਵੇਂ ਸਿਆਣੇ ਬੰਦੇ ਨਾਲ ਬੋਲੀਦਾ ? ਅਜੇ ਆ ਕੇ ਤਾਲਾ ਖੋਲ੍ਹਣ ਲੱਗਾ ਹਾਂ ਤੂੰ ਬਕਬਕ ਕਰਨ ਲੱਗ ਪਈ ਐਂ। ਸਵੇਰ ਦਾ ਟਾਈਮ ਆ, ਤੁਹਾਡੇ ਕੱਪੜਿਆਂ ਨੂੰ ਮੈਂ ਕੀ ਕਰਨਾ। ਤੁਹਾਨੂੰ ਇੰਨਾ ਪਿਆਰ ਨਾਲ ਬੁਲਾਉਂਦਾ ਆਂ ਤੂੰ ਅੱਗੋਂ ਏਦਾ ਬੋਲਦੀ ਏਂ। ਮਾਂ ਪਿਉ ਨੇ ਤੈਨੂੰ ਬੋਲਣਾ ਨਹੀਂ ਸਿਖਾਇਆ।" ਇਕੋ ਸਾਹੇ ਹੀ ਕਈ ਕੁਝ ਕਹਿ ਗਿਆ ਗੁੱਸੇ 'ਚ ਆ ਕੇ ਉਸ ਨੂੰ। ਉਹ ਰੋਈ ਜਾ ਰਹੀ ਸੀ।

ਨਾਲ ਹੀ ਦਿਮਾਗ 'ਚ ਇਹ ਖਿਆਲ ਆਇਆ—ਕਿਤੇ ਇਹ ਆਪਣੀ ਮਾਂ ਨੂੰ ਨਾ ਦੱਸ ਦੇਵੇ ਕਿ "ਭਾਈ ਨੇ ਮੇਰੇ ਥੱਪੜ ਮਾਰਿਆ।" ਹੋਰ ਕਿਤੇ ਲੜਾਈ ਨਾ ਕਰਨ ਲੱਗ ਪਵੇ ਉਸ ਦੀ ਮਾਂ.... ਦਰਵਾਜ਼ਾ ਖੋਲ੍ਹ ਕੇ ਉਸ ਨੂੰ ਪਿਆਰ ਨਾਲ ਸਮਝਾਉਣ ਲੱਗਾ, "ਬੇਟਾ ਕੰਮ ਤੇ ਆਏ ਬੰਦੇ ਨੂੰ ਇਸ ਤਰ੍ਹਾਂ ਨਹੀਂ ਕਹੀਦਾ ... ਦੇਖੋਂ ਨਾ ਮੈਂ ਤੈਨੂੰ ਤੇ ਕੀਰਤੀ ਨੂੰ, ਹੋਰ ਨਿਆਣਿਆਂ ਨੂੰ ਕਿੰਨਾ ਪਿਆਰ ਨਾਲ ਬੁਲਾਉਂਦਾ ਹਾਂ। ਤੁਹਾਨੂੰ ਕਦੀ-ਕਦੀ ਕੋਈ ਖਾਣ ਵਾਲੀ ਚੀਜ਼ ਵੀ ਦਿੰਦਾ ਆਂ। ਠੰਡਾ ਪਾਣੀ ਵੀ ਜਦੋਂ ਤੁਸੀਂ ਮੰਗਦੀਆਂ ਹੋ ਦਿੰਦਾ ਆਂ। ਆਪਣੇ ਤੋਂ ਸਿਆਣੇ ਬੰਦਿਆਂ ਨਾਲ ਇਸ ਤਰ੍ਹਾਂ ਗੱਲ ਨਹੀਂ ਕਰੀਦੀਆ।"

ਦਫਤਰ ਦੇ ਪਿਛਲੇ ਪਾਸੇ ਰਹਿੰਦੀਆਂ ਬੈਟਰੀਆਂ ਬਣਾਉਣ ਵਾਲੇ ਕਾਰਖਾਨੇ ਵਿਚ ਕੰਮ ਕਰਦੇ ਭਈਆਂ ਦੀਆਂ ਔਰਤਾਂ ਲੜਨੇ ਨੂੰ ਬੜੀਆਂ ਸ਼ੇਰ ਹਨ। ਹੁਣ ਤਾਂ ਖੈਰ ਸ਼ਾਂਤੀ ਹੈ। ਪਹਿਲਾਂ ਬਹੁਤ ਗੁੱਤਮ-ਗੁੱਤੀ ਹੁੰਦੀਆਂ ਸੀ ਪਾਣੀ ਬਦਲੇ। ਮੇਰੇ ਨਾਲ ਵੀ ਕਿਤੇ ਉਹੀਓ ਗੱਲ ਨਾ ਹੋਵੇ। ਐਵੇਂ ਮੁਫਤਮੁਲਾ ਕੁੜੀ ਦੇ ਚਪੇੜ ਕੱਢ ਮਾਰੀ।

ਥੋੜ੍ਹੀ ਦੇਰ ਬਾਅਦ ਕੁੱਟੂ ਰੋਣੋਂ ਚੁੱਪ ਕਰ ਗਈ। ਦਰਵਾਜ਼ੇ ਵਿਚ ਖੜ੍ਹਾ ਹੋ ਕੇ ਦੇਖਿਆ ਉਹ ਆਪਣੀ ਛੋਟੀ ਭੈਣ ਤਾਨੀਆ ਨਾਲ ਖੇਡ ਰਹੀ ਸੀ। "ਸ਼ੁਕਰ ਐ ਚੁੱਪ ਤਾਂ ਕੀਤੀ ਐ" ਲੇਕਿਨ ਅੰਦਰੋ ਅੰਦਰ ਡਰ ਜਿਹਾ ਅਜੇ ਵੀ ਸੀ; ਕਿਉਂਕਿ ਉਸ ਦੀ ਮਾਂ ਘਰ ਨਹੀਂ ਸੀ। ਕੰਮ ਕਰਨ ਗਈ ਹੋਈ ਸੀ। ਜ਼ਰੂਰ ਉਹ ਜਦੋਂ ਉਸਦੀ ਮਾਂ ਆਏਗੀ ਮੇਰੀ ਸ਼ਿਕਾਇਤ ਲਗਾਏਗੀ ਤੇ ਵਧਾ ਚੜ੍ਹਾ ਕੇ ਮੇਰੇ ਬਾਰੇ ਕਹੇਗੀ।"

ਖੈਰ! ਉਸ ਦੀ ਮਾਂ ਆ ਗਈ। ਸੋਚਿਆ—ਹੁਣ ਸ਼ਾਮਤ ਆ ਗਈ...ਤਕੜਾ ਹੋ ਜਾ ਲੜਨੇ ਨੂੰ ਪਰ ਮੇਰੀ ਸੋਚ ਤੋਂ ਉਲਟ ਹੋਇਆ। ਕੁਝ ਤੌਖਲੇ ਜਿਹੇ ਨਾਲ ਐਵੇਂ ਬਹਾਨੇ ਨਾਲ ਬਾਹਰ ਨਿਕਲਿਆ ਦੇਖਾਂ ਕੀ ਕਹਿੰਦੀ ਐ।

ਪਰ ਐਸਾ ਕੁਝ ਨਹੀਂ ਸੀ। ਕਿਉਂਕਿ ਕੁੱਟੂ ਨੇ ਆਪਣੀ ਮਾਂ ਨੂੰ ਦੱਸਿਆ ਹੀ ਨਹੀਂ ਸੀ ਕਿ ਅੰਕਲ ਨੇ ਮੇਰੇ ਚਪੇੜ ਮਾਰੀ ਆ। ਸ਼ਾਇਦ ਕੁੱਟੂ ਨੂੰ ਸਮਝ ਆ ਗਈ ਸੀ ਕਿ ਮੈਨੂੰ ਅੰਕਲ ਨਾਲ ਸਵੇਰੇ ਸਵੇਰੇ ਇਸ ਤਰ੍ਹਾਂ ਨਹੀਂ ਸੀ ਬੋਲਣਾ ਚਾਹੀਦਾ। ਪਰ ਫਿਰ ਵੀ ਡਰ ਬਰਕਰਾਰ ਸੀ। ਘੰਟਾ ਕੁ ਬਾਅਦ ਖਾਲੀ ਗਲਾਸ ਲਈ ਕੁੱਟੂ ਮੇਰੇ ਕੋਲ ਆ ਕੇ ਕਹਿਣ ਲੱਗੀ, "ਅੰਕਲ ਠੰਡਾ ਪਾਣੀ ਲੈਣਾ।" ਉਸ ਵੱਲ ਵੇਖ ਕੇ ਮੇਰਾ ਸਾਰਾ ਡਰ ਲਹਿ ਗਿਆ।" ...ਸ਼ੁਕਰ! ਐ ਲੜਾਈ ਤੋਂ ਤਾਂ ਬਚ ਗਏ। ਮੈਂ ਉਸ ਨੂੰ ਪੁੱਛਿਆ, "ਆਪਣੀ ਮੰਮੀ ਨੂੰ ਤਾਂ ਨਹੀਂ ਦੱਸਿਆ ?" ਕਹਿਣ ਲੱਗੀ, "ਨਹੀਂ! ਹੁਣ ਅਸੀਂ ਤੁਹਾਡੇ ਦਰਵਾਜ਼ੇ ਮੋਹਰੇ ਕੱਪੜੇ ਨਹੀਂ ਟੰਗਣੇ।" ਮੈਂ ਉਸ ਨੂੰ ਆਈਸ ਬਾਕਸ ਵਿਚੋਂ ਸਭ ਤੋਂ ਠੰਡੀ ਬੋਤਲ ਕੱਢ ਕੇ ਉਸ ਦਾ ਗਿਲਾਸ ਠੰਡੇ ਪਾਣੀ ਨਾਲ ਭਰ ਦਿੱਤਾ। ਉਹ ਹਸਦੇ ਹਸਦੇ ਠੰਡਾ ਠਾਰ ਪਾਣੀ ਪੀਂਦੀ ਪੀਂਦੀ ਆਪਣੇ ਕਮਰੇ ਵਿਚ ਚਲੀ ਗਈ ਤੇ ਅੱਧਾ ਪਾਣੀ ਆਪਣੀ ਮਾਂ ਨੂੰ ਜਾ ਕੇ ਪਿਲਾ ਦਿੱਤਾ। ਇਹ ਦੇਖ ਕੇ ਮੇਰਾ ਡਰ ਬਿਲਕੁਲ ਖਤਮ ਹੋ ਗਿਆ। ਸ਼ੁਕਰ ਹੈ ਰੱਬਾ!

*—ਬਲਦੇਵ ਮਾਧੋਪੁਰੀ*

ਧੀਆਂ ਦੇ ਦੁਖ  
ਭਾਵੇਂ ਵੇ ਲੋਕਾ  
ਵਿਰਲਾ ਤਾਂ ਜਾਣੇ ਕੋਈ  
ਧੀ ਤੇ ਤਿਤਲੀ  
ਲੋਕੀ ਆਖਣ  
ਵੇਖੀ ਨਾ ਜਾਂਦੀ ਸੋਈ  
ਧੀਆਂ, ਧਰੇਕਾ  
ਸਾਵੀਆਂ ਸੂਹੀਆਂ  
ਮਿਰਗਾਂ ਸੰਗ ਖੁਸ਼ਬੋਈ  
ਧੀਆਂ ਦੀ ਧੁੱਪ  
ਚਾਰ ਦਿਹਾੜੇ  
ਫਿਰ ਹੋਈ ਨਾ ਹੋਈ  
ਦੁਖੀਆ ਧੀ ਦਾ  
ਦੁਖੀਆ ਬਾਬਲ  
ਅਜ ਕਰੇ ਅਰਜ਼ੋਈ  
ਸੁਣੀ ਵੇ ਲੋਕਾ  
ਦੇਵਾਂ ਮੈਂ ਹੋਕਾ  
ਧੀਆਂ ਨਾ ਜੰਮੇ ਕੋਈ।

*—ਸ਼ਿਵ ਕੁਮਾਰ ਬਟਾਲਵੀ*  
*ਲੂਣਾ*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ਫੋਨ : ੪੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

*ਵਰਿਆਮ ਲਈ ਸ਼ੁਭ ਇਛਾਵਾਂ :*
*ਸ. ਅਜੀਤ ਸਿੰਘ ਨਾਮਧਾਰੀ*

**ਨਾਮਧਾਰੀ ਬ੍ਰਦਰਜ਼**

ਡਾਲਟਨਗੰਜ (ਬਿਹਾਰ)

**Namdhari Brothers**

Dalton Ganj (Bihar)
Prop. S. Ajit Singh Namdhari

---

**JANTA**
**HYDRAULIC PRESSES**

JANTA ENGG. WORKS
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ ਦਰਵਾਜ਼ੇ,
ਖਿੜਕੀਆਂ, ਰੋਸ਼ਨਦਾਨ ਅਤੇ ਲੱਕੜੀ ਦਾ ਵਧੀਆ
ਇਮਾਰਤੀ ਸਮਾਨ ਤਿਆਰ ਕਰਨ ਵਾਲੇ

**ਹਰਭਜਨ ਵੁੱਡ ਵਰਕਸ**

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ : ੨੩੮੭੮੪

---

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

**SAGGU**
**IRON INDUSTRIES**
**ਸੱਗੂ ਆਇਰਨ ਇੰਡਸਟਰੀਜ਼**

SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain

Partner : S. Puran Singh Saggu
S. Narinder Singh Saggu

Old Railway Road, Jalandhar Ph. : 455765, 459056

# ਇਕ ਕਹਾਣੀ—ਸੱਤ ਦਿਨ

—ਦਲਬੀਰ ਸਿੰਘ 'ਤਰਸ' ਅਸਟ੍ਰੇਲੀਆ



ਆਸਟ੍ਰੇਲੀਆ ਦੇ ਇਕ ਸ਼ਹਿਰ ਵੂਲਗੂਲਗੋ ਵਿਚ ਦਰਸ਼ਨੀ ਸਿੱਖ ਟੈਂਪਲ। ਲੇਖਕ ਪਰਿਵਾਰ ਨਾਲ ਸਾਹਮਣੇ ਖੜਾ ਹੈ।

"ਸਿੱਲ੍ਹਾ ਮੌਸਮ, ਲੰਮੇਰਾ ਸਫ਼ਰ ਹੈ, ਪਹਿਲੋਂ ਅਰਦਾਸ ਤੇ ਕਰ ਲਓ ੨੨ ਅਪ੍ਰੈਲ ਨਿੰਮ੍ਹੀ ਨਿੰਮ੍ਹੀ ਭੂਰ ਕਾਕੇ ਕਿਰਪਾਲ ਦੇ ਘਰ 'ਬੇਲਾ ਵਿਸਤਾ' Bella Vista ਸਾਡਾ ਨਿੱਕਾ ਜਿਹਾ ਕਾਫਲਾ-ਤਿੰਨ ਤੂਨੀਆਂ ਕਾਰਾਂ, ਐਨੂਅਲ ਸਿੱਖ ਇੰਟਰਸਟੇਟ ਸਪੋਰਟਸ, ਕੌਫਸ ਹਾਰਬਰ Coffs Harbour ਲਈ ਤਿਆਰ ਹਨ। ਟਿਊਟਾ Toyota 4x4 ਕਾਕੇ ਕਿਰਪਾਲ ਦਾ ਨਿਕਾ ਪਰਿਵਾਰ ਕੁੰਦਨ, ਕਰਤਾਰ, ਸਜਨੀਤ, ਇੰਦਰਜੀਤ (ਪਤਨੀ) ਤੇ ਬੱਚਿਆਂ ਦੇ ਮਾਸੀ ਜੀ ਜੋ ਹੁਣੇ ਹੁਣੇ ਹੀ ਭਾਰਤ ਤੋਂ ਕੁਝ ਸਮੇਂ ਲਈ ਆਏ ਹਨ। ਫੋਰਡ ਸੀਡੈਨ ਵਿਚ ਸੰਧੂ ਪਰਿਵਾਰ (ਸਾਡੀ ਵੱਡੀ ਗੁੱਡੀ ਜਦਬੀਰ ਦਾ ਪਰਿਵਾਰ) ਜਦਬੀਰ ਕੌਰ, ਕਾਕਾ ਰਾਜਵਿੰਦਰ ਸਿੰਘ ਤੇ ਗੁੱਡੀ ਪਰਮਬੀਰ ਕੌਰ, ਜਸਵਿੰਦਰ ਸਿੰਘ ਸੰਧੂ ਦੀ ਨਿਗਰਾਨੀ ਹੇਠ ਤੇ ਤੀਸਰੀ ਕਾਰੇ-ਗੁਰਲਾਲ ਦੀ ਨਵੀਂ ਲਈ ਬੀ. ਐਮ. ਡਬਲਿਊ. ਵਿਚ, ਮੈਂ, ਮੰਮੀ ਜਸਬੀਰ ਕੌਰ ਤੇ ਬੰਟੀ ਰੁਮਿੰਦਰ ਕੌਰ, 'ਲਾਲੀ' (ਗੁਰਲਾਲ) ਦੀ ਡਰਾਈਵਿੰਗ ਹੇਠ। ਜੇ ਇਹ ਸਤਰਾਂ, ਸੰਤ ਜਗਤਾਰ ਸਿੰਘ ਜੀ, ਬੀਬਾ ਸਾਹਿਬ ਕੌਰ ਜੀਆਂ ਨੂੰ, ਪੜ੍ਹਨ ਦਾ ਮੌਕਾ ਮਿਲੇ ਤਾਂ ਉਹ ਇਕ ਦਮ ਜਾਣ ਲੈਣਗੇ ਕਿ ਮੈਂ ਅਰਦਾਸ ਤੇ ਕਿਉਂ ਜ਼ੋਰ ਦਿੱਤਾ। ਉਸ ਵੇਲੇ ਦੇ ਬਾਲੜੇ ਜੈ ਸਿੰਘ ਨੂੰ ਤੇ ਸਭ ਕੁਝ ਵਿਸਰ ਗਿਆ ਹੋਵੇਗਾ।

ਮੇਰੀ ਤਸਲੀ ਉਪਰੰਤ ਕਾਕੇ ਕਿਰਪਾਲ ਦੀ ਲੀਡਰੀ ਹੇਠ, ਅਸੀਂ ਤਕਰੀਬਨ ਦੁਪਹਿਰ ਬਾਰਾਂ ਕੁ ਵਜੇ ਘਰ ਨੂੰ ਅਲਵਿਦਾ ਆਖ ਬੇਲਾ ਵਿਸਟਾ ਦੀ ਨਵੀਂ ਉਸਰੀ ਵਾਦੀ ਵਿੱਚੋਂ ਦੀ ਲੰਘਦੇ, ਸਿਡਨੀ ਦੇ ਘਣੇ ਟ੍ਰੈਫਿਕ ਵਿਚ ਜਾ ਘੁਸੇ-ਉਸ ਰਸਤੇ ਜਿਸ ਨੇ ਸਾਨੂੰ ਦੱਖਣ ਵੱਲ ਜਾਂਦੇ ਫਰੀ ਵੇ ਲੜ ਲਾ ਦੇਣਾ ਸੀ। ਅੱਧੇ ਘੰਟੇ ਬਾਦ ਅਸੀਂ ਸਿਡਨੀ-ਨਿਊਕੈਸਲ ਐਕਸਪ੍ਰੈਸ ਵੇਲੇ ਤੇ ਸਫ਼ਰ ਕਰ ਰਹੇ ਸਾਂ।

ਐਕਸਪ੍ਰੈਸ ਵੇਅ ਕਾਹਦਾ, ਡਬਲ ਲੇਨ ਟ੍ਰੈਫਿਕ, ਕਿਧਰੇ ਟ੍ਰਿਪਲ ਲੇਨ ਵੀ, ਸੌ-ਇਕ ਸੌ ਦਸ ਨਾਰਮਲ ਸਪੀਡ, ਸਲੋ ਵੈਹੀਕਲ ਸਲੋ ਲੇਨ। ਪਹਾੜੀਆਂ ਪਾੜ ਪਾੜ ਨਵੀਆਂ ਬਣੀਆਂ ਸੜਕਾਂ-ਹੁਣੇ ਹੁਣੇ ਪਹਾੜੀ ਸਿਖਰ, ਹੁਣੇ ਹੁਣੇ ਚਾਰ ਮਿੰਟ ਫਲੈਟ। ਫਲੈਟ ਵਿਚ ਕੋਈ ਦਰਿਆ ਆ ਜਾਂਦਾ ਜਾ ਕਿਧਰੇ ਲੇਕ (ਝੀਲ), ਜਿਸ ਵਿਚ ਤਰਦੀਆਂ ਮੋਟਰ ਬੋਟਸ, ਇਸ ਗਾੜ੍ਹੇ ਬਰਸਦੇ ਮੀਂਹ ਵਿਚ ਭੀ ਲੋਕਾਂ ਦੀਆਂ ਈਸਟਰ ਛੁਟੀਆਂ ਦੇ ਰੰਗਾਂ ਵਿਚ ਰੰਗਿਆਂ ਦਾ ਪੂਰਨ ਦ੍ਰਿਸ਼ ਪੇਸ਼ ਕਰਦੀਆਂ।

ਪਹਾੜਾਂ ਤੇ ਕਚਨਾਰ ਰੁੱਖ, ਘੁੰਮ ਘੁੰਮ ਲੰਘਦੀਆਂ ਦਰਿਆਵਾਂ ਦੀਆਂ ਵਹਿਣਾਂ, ਨਾਜ਼ਕ ਜਹੀ ਠੰਢ ਵਿਚ ਭੀ ਮੈਂ ਇੰਦਰ ਦੇਵ ਦੀ ਬਖ਼ਸ਼ਿਸ਼ ਦਾ ਨਿੱਘ ਮਾਣਦਾ ਸਿਮਰਨ ਰਾਹੀਂ ਆਪਣੇ ਪਿਆਰੇ ਨਾਲ ਗੱਲੀਂ ਜੁੱਟ ਗਿਆ ਤੇ ਮੰਮੀ ਜੀਆਂ ਆਪਣੇ ਨੇਕ ਸਪੋਰੇਟ ਵਿਚ ਢੂਕ ਭਰ ਗਰਦਣ ਪਿਛੇ

ਟਿਕਾ ਲਈ। ਕਿੰਨੀ ਆਰਾਮ ਦਿਹ ਹੈ ਦੇਖੋ। ਲੰਮੇ ਸਾਹ ਦੇ ਸਰੂਰ ਵਿਚ ਉਨ੍ਹਾਂ ਅੱਖਾਂ ਮੀਟ ਲਈਆਂ।

"ਹੇ ਭਗਵਾਨ, ਮਨੁੱਖ ਨੂੰ ਕਿੰਨਾ ਕੁ ਚਿਰ ਆਰਾਮ ਦੀ ਆੜ ਵਿਚ ਜੀਣ ਲਈ ਕਮਜ਼ੋਰ ਬਣਾਈ ਰਖੇਂਗਾ ?" ਉਂਜ 'ਲਾਲੀ' ਹੁਣ ਵਧੀਆ ਤਜਰਬੇਕਾਰ ਡਰਾਈਵਰ ਬਣ ਗਿਆ ਹੈ, ਪਰ ਫਿਰ ਵੀ ਮੈਂ ਬੇਟੀ ਰੁਮਿੰਦ ਨੂੰ ਸਦਾ ਚੁਸਤ ਤੇ ਲਾਲੀ ਤੇ ਨਿਗਾਹ ਰੱਖਣ ਲਈ ਤਕੀਦ ਕਰ ਦਿੱਤੀ ਸੀ। ਕੀ ਪਤਾ, ਬਾਰਸ਼ ਘੱਟ ਤੋਂ ਸਿਰ ਤੋੜ ਤੇ ਸਿਰ ਤੋੜ ਤੋਂ ਘੱਟ ਹੋਈ ਜਾ ਰਹੀ ਸੀ।

ਸਿਡਨੀ ਤਕਰੀਬਨ ਸੌ ਤੋਂ ਵੱਧ ਕਿਲੋ ਮੀਟਰ ਪਿੱਛੇ ਰਹਿ ਚੁੱਕੀ ਸੀ। ਟ੍ਰੈਫਿਕ ਦੀ ਲੰਮੀ ਲਾਈਨ ਅੱਗੇ ਸਪੀਡ ਤਕਰੀਬਨ ਸੌ! ਆਗਿਓਂ ਇਕ ਦਮ ਬਰੇਕਾਂ ਲਗੀਆਂ, ਟਾਇਰਾਂ ਨੇ ਧੂੰਆਂ ਛੱਡਿਆ ਲਾਲੀ ਸੱਜੀ ਲੇਨ ਵਿਚ ਨਿਕਲ ਗਿਆ ਤੇ ਪਿਛਲੀ ਗੱਡੀ ਜੋ ਪੂਰੀ ਸਪੀਡ ਨਾਲ ਆ ਰਹੀ ਸੀ। ਸਾਡੀ ਵਿਚਕਾਰਲੀ ਫੋਰਡ ਨੂੰ ਟੱਚ ਕਰ ਗਈ।

'ਕੁੰਦਨ' ਤੱਕ ਸਾਰੇ ਘਬਰਾ ਗਏ। ਚਾਰੇ ਕਾਰਾਂ ਰੁਕ ਗਈਆਂ। ਪਿਛਲੀ ਗੱਡੀ ਵਾਲਾ ਕਸੂਰਵਾਰ ਸੀ। ਉਸਨੇ ਸਭ ਕੁਝ ਪੜਤਾਲਿਆ। ਸਾਡੀ ਫੋਰਡ ਚੈੱਕ ਕੀਤੀ ਪਿਛਿਓਂ ਪੰਦਰਾਂ ਵੀਹ ਮਿੰਟ ਰੁਕ, ਸਭ ਕੁਝ ਨਾਰਮਲ ਵੇਖ ਉਸ ਇਜਾਜ਼ਤ ਮੰਗੀ ਤੇ ਚਲਾ ਗਿਆ। ਡੈਮੇਜ ਪੇ ਕਰਨ ਲਈ ਉਹ ਉਸੇ ਵੇਲੇ ਤਿਆਰ ਸੀ।

ਸਿਡਨੀ ਤਕਰੀਬਨ ੧੫੦ ਕਿਲੋਮੀਟਰ ਪਿੱਛੇ ਰਹਿ ਚੁੱਕੀ ਸੀ। ਕਦੇ ਕਦੇ ਬਰਾਟਾ ਆਉਂਦਾ ਲੰਘ ਜਾਂਦਾ। ਇਕ ਥਾਂ ਫਿਊਲ ਲਈ ਰੁਕੇ। ਕੁਝ ਦੇਰ ਸਟੇਸ਼ਨ ਤੇ ਅਟਕੇ ਤੇ ਸਾਡਾ ਕਾਫਲਾ ਹੋਰ ਵੱਡਾ ਹੋ ਗਿਆ। ਦੋ ਚਾਰ ਹੋਰ ਪਰਿਵਾਰ ਤੇ ਬੱਚੇ ਸੰਗ ਰਲ ਗਏ।

ਬਾਰਾਂ ਦੀ ਦੁਪਹਿਰ ਦੇ ਵਿਚ, ਤੇ ਸਾਡਾ ਫਰੀਵੇਅ, ਪੈਸਿਫਿਕ ਹਾਈਵੇ ਵਿਚ ਬਦਲ ਗਿਆ। ਮੋਬਾਈਲ ਰਾਹੀਂ ਸਾਰਾ ਕਾਫਲਾ ਇਕ ਦੂਸਰੇ ਨਾਲ ਜੁੜਿਆ ਰਹਿੰਦਾ। ਮੇਰੇ ਸਵੇਰ ਦਾ ਨਾਸ਼ਤਾ ਕੀਤਿਆਂ ਛੇ ਘੰਟੇ ਹੋ ਚੁੱਕੇ ਸਨ। ਅਸੀਂ ਲੀਡਰ ਕਿਰਪਾਲ ਨੂੰ ਖਾਣੇ ਵਾਸਤੇ ਰੁਕਣ ਲਈ ਅਗਾਹ ਕਰ ਦਿੱਤਾ। ਸਿਡਨੀ ਸਬਰਬ ਵਾਲਾ ਰੰਗ ਹੁਣ ਫਿੱਕਾ ਪੈ ਰਿਹਾ ਸੀ। ਟਰੈਫਿਕ ਛਿੱਦਾ ਹੋ ਚੁੱਕਾ ਸੀ। ਵੱਡੀਆਂ ਬਿਲਡਿੰਗਾਂ ਹੁਣ ਛੋਟੇ ਘਰਾਂ ਵਿਚ ਬਦਲ ਚੁੱਕੀਆਂ ਸਨ।

ਰੇਮੰਡ ਟੈਰੇਸ ਦੇ ਇਕ ਨਿੱਕੇ ਜਿਹੇ ਪਾਰਕ ਵਿਚ ਅਸੀਂ, ਕੁਝ ਪੇਟ ਪੂਜਾ ਲਈ ਰੁਕ ਗਏ। ਇਕ ਵੱਡੇ ਟੇਬਲ ਤੇ ਗੁਡੀਆਂ ਨੇ ਲਿਆਂਦੇ ਪਰਾਉਂਠੇ, ਸਬਜ਼ੀਆਂ ਆਦਿ ਪਰੋਸ ਦਿੱਤੇ। ਮੇਰੇ ਲਈ ਦੋ ਜਬਜ਼ੀ ਸੈਂਡਵਿਚਜ਼ ਰੁਮਿੰਦ ਨੇ ਤਿਆਰ ਕਰ ਦਿੱਤੇ ਜੋ ਬੈਠਕ ਲਈ ਕਾਫੀ ਤੋਂ ਭੀ ਵਧ ਸਨ। ਸਾਡੇ ਸਾਰੇ ਯੰਗ ਮੈਂਬਰ ਕੋਕਾ ਕੋਲਾ, ਲੈਮਨੇਡ ਵਾਲੇ ਸਨ। ਮੰਮੀ ਲਈ ਕੌਫੀ ਤੇ ਮੇਰੇ ਲਈ ਮਿੰਟ ਟੀ ਲਈ, ਅਗਲੇ ਸਟੇਸ਼ਨ ਤੇ ਗਰਮ ਪਾਣੀ ਖਾਤਰ ਰੁਕਣ ਲਈ ਤਸਲੀ ਦਵਾ ਕੇ ਅਸੀਂ ਪੈਸੇਫਿਕ ਹਾਈਵੇ ਤੇ ਜਾ ਚੜੇ। ਅਪ੍ਰੈਲ ਇਥੇ ਠੰਢ ਦਾ ਆਗਾਜ਼ ਹੁੰਦਾ ਹੈ। ਹਰ ਰੋਜ਼ ਦਿਨ ਤਕਰੀਬਨ ਦੋ ਮਿੰਟ ਤੋਂ ਵੱਧ ਛੋਟਾ ਹੋ ਜਾਂਦਾ ਹੈ। ਇਥੇ ਘੜੀਆਂ, ਮਾਰਚ ਤੇ ਅਕਤੂਬਰ ਦੇ ਅੰਤ ਵਿਚ, ਇਕ ਘੰਟਾ ਅਗੇ ਪਿਛੇ ਕਰ ਦਿੱਤੀਆਂ ਜਾਂਦੀਆਂ ਹਨ। ਫਿਰ ਭੀ ਚਾਰ ਤੋਂ ਬਾਦ ਅਜਿਹੇ ਮੌਸਮ ਵਿਚ ਲਾਈਟਾਂ ਆਨ ਕਰ ਲਈਆਂ ਜਾਂਦੀਆਂ ਹਨ।

ਸਾਡੀਆਂ ਗਰਮ ਡਰਿੰਕਾਂ ਤੋਂ ਬਾਦ ਗੁਡੀ 'ਰੁਮਿੰਦ' ਡਰਾਈਵਿੰਗ ਤੇ ਆ ਗਈ। ਇਸ ਤੋਂ ਅੱਗੇ ਤਕਰੀਬਨ ਢਾਈ ਸੌ ਕਿਲੋ ਮੀਟਰ ਕਾਫੀ ਫਲੈਟ ਬੰਜਰ, ਬਹੁਤ ਘਟ ਆਬਾਦ ਇਲਾਕਾ ਹੈ। ਨਿੱਕੇ ਮੋਟੇ ਸ਼ਹਿਰ ਤਾਂ ਬਾਈ ਪਾਸ ਹੋ ਜਾਂਦੇ ਹਨ। ਕਿਤੇ ਸੁੰਨ ਸਾਨ ਵਿਚੋਂ ਕੋਈ ਪਿੰਡ ਆ ਟਕਰਦਾ ਹੈ। ਰੁੱਖੇ ਸੜੇ ਰੁੱਖਾਂ ਵਿਚ ਦਿਨ ਨੂੰ ਕੇਂਗਾਰੂ ਜ਼ਰੂਰ ਫੁਦਕਦੇ ਦਿਖਾਈ ਦਿੰਦੇ ਹਨ। ਇਸ ਖਿਚ ਹੀਣ ਇਲਾਕੇ ਰੁਕਣ ਲਈ ਨਾ ਸਾਡੇ ਪਾਸ ਕੋਈ ਜ਼ਰੂਰਤ ਹੀ ਸੀ ਤੇ ਨਾ ਸਮਾਂ।

ਡੇਢ ਘੰਟੇ ਦੀ ਸਪੈਲ ਤੋਂ ਬਾਦ ਲਾਲੀ ਫਿਰ ਡਰਾਈਵਿੰਗ ਤੇ ਆ ਗਿਆ। ਸਾਰਾ ਕਾਫਲਾ ਠੀਕ ਚਲ ਰਿਹਾ ਸੀ। ਘਣਾ ਘਿਸਾ ਜੰਗਲ, ਰਾਤ ਦਾ ਸਮਾਂ, ਸੌ ਤੋਂ ੧੧੦ ਕਿਲੋਮੀਟਰ ਸਪੀਡ, ਅਸੀਂ ਪਿਛਲੀ ਸੀਟ ਤੇ, ਗੁੱਡੀ ਰਮਿੰਦ ਨੂੰ ਚੁਕੱਨਾ ਕਰਕੇ, ਸੌਂ ਗਏ ਜਾਂ ਆਖੋ ਅੱਧ ਸੁੱਤੇ ਹਾਲਤ ਵਿਚ ਹੋ ਗਏ। ਦੋ ਕੁ ਘੰਟੇ ਦੇ ਇਸ ਜਾਗੋ ਸੁੱਤੇ ਤੋਂ ਬਾਦ ਅਸੀਂ ਇਕ ਸ਼ਾਨਦਾਰ ਸ਼ਹਿਰ (Kempsey) ਜਾ ਰੁੱਕੇ। ਗੱਡੀਆਂ ਨੂੰ ਫਿਊਲ ਤੇ ਸਵਾਰਾਂ ਦੀਆਂ ਸਰੀਰਕ ਲੋੜਾਂ ਸਪੂਰ ਕੇ, ਅਸੀਂ ਫਿਰ ਅਗਲੇ ਇਕ ਸ਼ਾਨਦਾਰ ਇਲਾਕੇ ਵਿਚ ਪਰਵੇਸ਼ ਕਰਨ ਲਈ ਰਵਾਨਾ ਹੋ ਗਏ।

ਤਕਰੀਬਨ ਡੇਢ ਘੰਟੇ ਦਾ ਸਫ਼ਰ, ਘੁੱਪ ਅਨ੍ਹੇਰੀ ਰਾਤ, ਬਦਲਾਂ ਕਾਰਨ, ਫਲੈਟ, ਕਿਤੇ ਕਿਤੇ ਨਿੱਕੀ ਪਹਾੜੀ ਦੀ ਮਹਿਸੂਸਦੀ ਹੋਂਦ, ਕਾਫਸ ਹਾਰਬਰ ਦੇ ਕਚਨਾਰ ਵਾਤਾਵਰਨ ਨੂੰ ਚੀਰਦੇ, ਰਾਤ ਦੇ ਨੌ ਵਜੇ, ਅਸੀਂ ਉਸ ਅਸਥਾਨ ਤੇ ਪੁੱਜ ਹੀ ਗਏ ਜਿਸ ਲਈ ਘਰੋਂ ਰਵਾਨਾ ਹੋਏ ਸਾਂ। ਸਾਡੇ ਤਿੰਨ ਕਾਰੋਂ ਛੁੱਟ, ਬਾਕੀ ਆਪੋ ਆਪਣੇ ਟਿਕਾਣਿਆਂ ਲਈ ਸਾਥੋਂ ਵਿਛੜ ਚੁੱਕੇ ਸਨ।

ਅਜ਼ੀਜ਼ ਜਸਵਿੰਦਰ ਸਿੰਘ ਦੇ ਅਤ ਨੇੜੇ ਦੇ ਮਿੱਤਰ, ਭਾਰਤ ਵਿਚ ਨਗਰ ਗਵਾਂਢੀ, ਸੁਖਦੀਪ ਸਿੰਘ ਨੂਰਪੁਰੀ (ਹੁਸ਼ਿਆਰਪੁਰ) ਦਾ ਘਰ, ਕਾਫਸ-ਹਾਰਬਰ ਤੋਂ ਅੱਗੇ, ਫਲਗੁਲਗੋ ਤੋਂ ਤਿੰਨ ਚਾਰ ਕਿਲੋਮੀਟਰ ਸੀ। ਇਕ ਨਵੇਂ ਉਸਰ ਰਹੇ, ਪਹਾੜੀਆਂ ਕੱਜੇ ਕਚਨਾਰ ਸਬਰਬ Emrald Height

ਵਿਚ ਸਭ ਤੋਂ ਉਚੇਰੀ ਟੀਸੀ ਤੇ ਜਿਸ ਦੀ ਚੜ੍ਹਾਈ ਤਿੱਖ ੬੫ ਡਿਗਰੀ ਹੋਵੇਗੀ, ਰਾਤ ਨੂੰ ਦੂਰੋਂ ਜਗਮਗਾਉਂਦਾ, ਹੁਣੇ-ਹੁਣੇ ਬਣਿਆ ਇਕ ਸਵਰਗ ਹੈ। ਬੀਬੀ ਰੁਪਿੰਦਰ ਕੌਰ ਆਪਣੇ ਨਿੱਕੇ ਜਿਹੇ ਪਰਿਵਾਰ ਕਾਕਾ ਹਰਮੀਤ ਸਿੰਘ (ਐਂਡੀ) ਤੇ ਗੁੱਡੀ ਲਵਪ੍ਰੀਤ ਕੌਰ ਸੰਗ ਇਸ ਘਰ ਨੂੰ ਖੁਸ਼ੀਆਂ ਵਿਚ ਖਿੜਾਈ ਰਖਦੀ ਹੈ।

ਸੁਖਦੀਪ ਸਿੰਘ ਦੇ ਮਾਤ ਪਿਤਾ ਸਮੇਤ ਦੋ ਹੋਰ ਭਰਾ ਇਸ ਨੇੜ ਪਸਾਰੇ, ਕੋਲਿਆਂ ਵਿਚ ਹੀ ਆਪੋ ਆਪਣੇ ਘਰੀਂ ਸਥਿਤ ਹਨ। ਸੁਖਦੀਪ ਸਿੰਘ ਦਾ ਆਪਣਾ ਕੇਲਾ ਫਾਰਮ ਘਰੋਂ ਚਾਰ ਮੀਲ ਦੀ ਵਿਥ ਤੇ ਹੈ ਜਿਸ ਤੇ ਹਰ ਸਵੇਰ ਉਹ ਘਰੋਂ ੪×੪ ਤੇ ਜਾਂਦਾ ਹੈ। ਬੱਚੇ ਸਕੂਲਾਂ ਵਿਚ ਬਸ ਅਪੜਾਂਦੀ ਹੈ। ਦੋ ਛੱਤੇ ਘਰ ਦੇ ਹੇਠਲੇ ਅਪਾਰਮਿੰਟ ਵਿਚ ਸਾਡਾ ਉਤਾਰਾ ਸੀ। ਵੱਡੇ ਹਾਲ ਕਮਰੇ ਵਿਚ ਮੇਨ ਗੇਟ ਤੋਂ ਪੌੜੀਆਂ ਉਪਰ ਜਾਂਦੀਆਂ ਸਨ। ਕਿਚਨ ਤੇ ਬਾਕੀ ਰਿਹ੍ਰਾਇਸ਼ ਉੱਪਰ ਸੀ।

ਅਸੀਂ ਤਿੰਨੇ ਕਾਰਾਂ ਘਰ ਵੜਦਿਆਂ ਉੱਪਰ ਚਲੇ ਗਏ। ਗੇਮਾਂ ਲਈ ਘਰ ਹੋਰ ਮਹਿਮਾਨ ਭੀ ਆਏ ਹੋਏ ਸਨ ਦੂਰੋਂ।

ਸਾਡਾ ਸਾਮਾਨ ਅੰਦਰ ਟਿਕਾ ਦਿੱਤਾ ਗਿਆ। 'ਪਾਲੀ' ਤੇ 'ਲਾਲੀ' ਨੇ ਪਰਿਵਾਰ ਸਮੇਤ ਆਪਣੀ ਬੁਕਿੰਗ ਸਪੋਰਟ ਸਟੇਡੀਅਮ ਨੇੜੇ ਕੀਤੀ ਹੋਈ ਸੀ। ਅਜੀਤ, ਜਸਵਿੰਦਰ ਸਿੰਘ ਪਰਿਵਾਰ ਸਮੇਤ ਸਾਡੇ ਨਾਲ ਇਥਾਂਈ ਠਹਿਰ ਰਹੇ ਸਨ।

ਮੈਂ ਘਰੋਂ ਬਾਹਰ ਠਹਿਰਨ ਤੋਂ ਸਦਾ ਕਤਰਾਉਂਦਾ ਹਾਂ ਕਿਉਂਕਿ ਮੇਰੀ ਖੁਰਾਕ ਤੇ ਨਿਤ-ਕਰਮ ਕਿਸੇ ਤੇ ਬੋਝਲ ਸਿੱਧ ਹੋ ਸਕਦਾ ਹੈ। ਸੁਖਦੀਪ ਸਿੰਘ ਦੇ ਬਾਰ ਬਾਰ ਸਦੇ ਤੇ ਜਸਵਿੰਦਰ ਸਿੰਘ ਦੀ ਤਾਈਦ ਨੇ ਮੈਨੂੰ ਬੇਫਿਕਰ ਕਰ ਦਿੱਤਾ ਸੀ। ਵੀਹ ਕੁ ਮਿੰਟਾਂ ਵਿਚ ਮੈਂ ਆਪਣਾ ਦੋ ਦਿਨ ਦਾ ਵਾਸ ਸਟਾਈਲ ਨਿਯੁਕਤ ਕਰ ਲਿਆ।

ਦਸ ਵਜੇ ਸਭ ਖਾਣੇ ਦੀ ਮੇਜ ਤੇ ਜਾ ਸਜੇ ਤੇ ਮੈਂ ਛੁੱਟੀ ਲੈ ਹੇਠਾਂ ਉੱਤਰ ਗਿਆ। ਵਾਹ ਲਗਦਿਆਂ ਮੈਂ ਅੰਦਰਲੇ ਬਾਹਰਲੇ ਅੰਗਾਂ ਨੂੰ ਹਲਾਏ ਹਲੂਣੇ ਬਗੈਰ ਖਾਣਾ ਨਹੀਂ ਖਾਂਦਾ। ਮੰਮੀ ਨੇ ਕਿਚਨ ਵਿਚ ਸਪੱਸ਼ਟ ਕਰ ਦਿੱਤਾ ਸੀ ਤੇ ਸਭ ਨੇ ਮੈਨੂੰ ਮੇਰੇ ਹਾਲ ਤੇ ਛੁੱਟੀ ਦੇ ਰੱਖੀ ਸੀ।

ਖਾਣਿਓਂ ਤ੍ਰਿਪਤ ਹੋ ਪਾਲੀ ਤੇ ਲਾਲੀ ਆਪਣੇ ਪਰਿਵਾਰ ਸਮੇਤ ਨਿਕਲ ਗਏ ਤੇ ਮੈਂ ਕੱਪੜੇ ਬਦਲ ਆਪਣੇ ਨਿਤ ਕਰਮ ਤੋਂ ਵਿਹਲਾ ਹੋ ਉੱਪਰ ਆ ਗਿਆ। ਜਦ ਨੂੰ ਸਾਢੇ ਦਸ ਵਜ ਚੁੱਕੇ ਸਨ ਤੇ ਸਵੇਰ ਦੀ ਇਕ ਘੰਟਾ ਵਾਕ ਲਈ ਮੈਂ 'ਐਡੀ' ਪਾਸੋਂ ਪੂਰੀ ਜਾਣਕਾਰੀ ਪ੍ਰਾਪਤ ਕਰ ਲਈ ਸੀ।

ਮੇਰੇ ਖਾਣੇ ਦੀ ਪੂਰੀ ਜਾਣਕਾਰੀ ਮੰਮੀ ਜਾਂ ਬੇਟੀਆਂ (ਨੋਂਹਾਂ) ਤੋਂ ਬਗੈਰ ਕਿਸੇ ਨੂੰ ਨਹੀਂ। ਸਵੇਰ ਦਾ ਸਪੋਰਟਸ ਪ੍ਰੋਗਰਾਮ ਭੀ ਉਲੀਕਿਆ ਗਿਆ। ਅੱਠ ਵਜੇ ਸਟੇਡੀਅਮ ਪੁਜਣਾ ਜ਼ਰੂਰੀ ਸੀ। ਵੀਹ ਮਿੰਟ ਡਰਾਈਵ। ਸੋ ਹਲਕੀ ਜਿਹੀ ਖੁਰਾਕ ਤਿੰਨ ਘੰਟੇ ਵਿਚ ਹਜ਼ਮ ਹੋਣ ਵਾਲੀ ਖਾ ਢਾਈ ਵਜੇ ਦਾ ਅਲਾਰਮ ਲਾ ਫਰਸ਼ ਤੇ ਵਿਛਾਈ ਮੈਟਰਸ ਤੇ ਲੇਟ ਗਿਆ। ਪਤਾ ਨਹੀਂ ਅਲਾਰਮ ਕਦੋਂ ਆ ਖੜਕਿਆ।

ਦੂਸਰੇ ਦਿਨ ਸਵੇਰੇ ਕਰਮ ਤੋਂ ਬਾਦ ਬਾਥਰੂਮ ਵਿਚ ਹੀ ਸਰ੍ਹੋਂ ਤੇਲ ਮਾਲਿਸ਼ ਤੇ ਚਾਰ ਮਿੰਟ ਹੱਡ ਮਰੋੜੀ ਬਾਦ, ਠੰਢੀ ਚਾਨਣੀ ਸਵੇਰ ਵਿਚ ਬੁਨੈਨ ਕਛਹਿਰੇ ਸੰਗ ਘਰੋਂ ਬਾਹਰ ਹੋ ਗਿਆ। ਸਟੀਪ ਉਤਰਾਈ ਚੜ੍ਹਾਈ ਤੋਂ ਭੀ ਔਖੀ ਉਤਰ ਕੇ ਆਪਣੇ ਅਣਜਾਣੇ ਉਲੀਕੇ ਕੋਰਸ ਤੇ ਚਲਾ ਪਿਆ। ਚਾਨਣੀ ਰਾਤ, ਕਚਨਾਰ ਘਣੇ ਰੁਖਾਂ ਦਾ ਝੁਰਮਟ, ਟਾਵਾਂ ਟਾਵਾਂ ਘਰ, ਬਿਲਕੁਲ ਸਾਫ ਰੇਸ਼ਮੀ ਚਾਦਰ ਵਾਂਙੂ ਵਿਛੀ ਸੜਕ, ਲੰਮੀ ਉਤਰਾਈ ਥੱਕੀ ਜ਼ੋਰ ਫੇਰ ਚੜ੍ਹਾਈ ਛਾਤੀ ਫੋੜ ਭੂਜਾਂ ਤਰੋੜ। ਦਸ ਮਿੰਟ ਦੇ ਪਹਿਲੇ ਚੱਕਰ ਵਿਚ ਇਕ ਕੁੱਤਾ ਭੌਂਕਿਆ ਪਰ ਆਪਣੀ ਘਰ ਸੀਮਾ ਤੱਕ ਸੀਮਤ ਰਿਹਾ।

ਸਰੀਰ 'ਚ ਕੀ ਏ ਇਸ ਨੂੰ ਜਿਨ੍ਹਾਂ ਦੁਖ ਦਈਏ ਸੁੱਖ ਦਿੰਦਾ ਏ ਤੇ ਜਿੰਨਾ ਸੁਖ ਓਨਾ ਦੁੱਖਾ ਸਵੇਰ ਦਾ ਇਕ ਘੰਟਾ ਮੇਰਾ ਚੰਗਾ ਜਾਨ ਤਰੋੜ ਹੁੰਦਾ ਏ। ਵਾਰਤਾਲਾਪ ਲਈ ਅਸਮਰਥਾ ਸਾਈਕਲ ਤੇ ਇਥੇ ਹੈ ਕੋਈ ਨਹੀਂ ਥ੍ਰਿਸਕ ਵਾਕ ਤੋਂ ਕੰਮ ਲੈਣ ਦਾ ਪਰੋਗਰਾਮ ਬਣਾ ਘਰੋਂ ਤੁਰਿਆ ਸਾਂ। ਘੰਟਾ ਪੂਰਾ ਹੋਣ ਤੇ ਸਟੀਪ ਸੱਠ ਡਿਗਰੀ ਚੜ੍ਹਾਈ ਲਤਾਂ ਨੂੰ ਚੀਰਵਾਂ ਚੈਲਿੰਜ ਸੀ। ਲੰਮੀ ਕਾਰ ਥਕਾਵਟੋਂ ਬਾਦ, ਸਿਖਰ ਘਰ ਦੇ ਲਾਨ ਵਿਚ ਖੜੋ ਦੋ ਲੰਮੇ ਸਾਹ ਖਿਚ ਜਦੋਂ ਮੈਂ ਦੂਰ ਕਦਮਾਂ ਵਿਚ ਵਿਛੀ ਵਾਦੀ ਤੇ ਤਕਿਆ, ਲਗਿਆ, ਮਾਨੋ ਸੁਵਰਗ ਦੀ ਸਾਰੀ ਸੁੰਦਰਤਾ ਮੇਰੇ ਅੰਦਰ ਬਰਾਜਮਾਨ ਹੋ ਰਹੀ ਹੋਵੇ। ਵਾਹ ਸਵੇਰ ਦੀ ਸੁੰਦਰਤਾ ਤੂੰ ਅਨੰਤ ਏ"। ਇਹ ਇਕ ਘੰਟਾ ਮੇਰਾ ਭਗੌਤੀਆਂ ਦੀ ਮਾਲਾ ਨੂੰ ਸਮਰਪਤ ਹੁੰਦਾ ਹੈ।

ਮਲਕੀਂ ਦਰਵਾਜ਼ਾ ਖੋਲ੍ਹ ਅੰਦਰ ਪੁੱਜਿਆ ਸਾਥੀ ਘੁਰਾੜਦੇ ਛਡ ਦਬੇ ਕਦਮੀ ਬਾਥ ਰੂਮ ਵਿਚ ਜਾ ਵੜਿਆ ਠੰਢਾ ਬਰਫ਼ੀਲਾ ਪਾਣੀ, ਸਿਰ ਚੜ੍ਹੀ ਸਪੀਡ ਦੀ ਗਰਮੀ, ਸ਼ਾਵਰ ਦੇ ਪਹਿਲੇ ਸਕਿੰਟ ਵਿਚ ਦੂਰ ਹੋ ਗਈ।

ਸਰੀਰ ਦੇ ਸਾਰੇ ਪਠਿਆਂ ਨੂੰ ਜੋ ਹੁਣ ਤਕ ਵਾਕ (ਸੈਰ) ਦੇ ਤੋੜਵੇਂ ਘੋਲ ਵਿਚ ਮਸਰੂਫ਼ ਸਨ ਵਾਪਸ ਆਪਣੇ ਥਾਂ ਲਿਆ ਆਰਾਮ ਵਿਚ ਪੁਜਾਣ ਲਈ ਕੁਝ ਆਸਣੀ ਦਾ ਮੈਂ ਆਦੀ ਹਾਂ। ਇਸ਼ਨਾਨ ਬਾਦ ਅਧਾ ਘੰਟਾ ਇਸ ਨੂੰ ਲਗਦਾ ਹੈ।

ਸਾਰੇ ਸਰੀਰਕ ਕੰਮਾਂ ਦੀ ਸਮਾਪਤੀ ਤੋਂ ਬਾਦ ਦਾਹੜਾ ਆਦ ਫ਼ਿਕਸ ਕਰਕੇ ਪੂਰੇ ਸੱਤ ਵੱਜੇ ਮੈਂ ਤਿਆਰ ਹੋ ਨਾਸ਼ਤੇ ਲਈ ਕਿਚਨ ਵਿਚ ਪੁੱਜਿਆ। ਮੰਮੀ ਉਡੀਕ ਰਹੇ ਸਨ। ਪੁਛੋਂਗੇ ਉਹ ਕਿਵੇਂ ਜਲਦੀ ਤਿਆਰ ਹੋ ਗਏ? ਇਨ੍ਹਾਂ ਨੂੰ ਅਜਿਹੀਆਂ

ਛੁਟੀਆਂ ਵਿਚ ਸੁਖ ਲੈਣ ਲਈ ਮੌਕਾ ਮਿਲ ਜਾਂਦਾ ਹੈ। ਪਾਣੀ ਨੀਵਾਣ ਵਲ ਨੂੰ ਤੇ ਰੁੜ੍ਹਿਆ ਹੀ ਜਾਂਦਾ ਹੈ ਪਹਾੜੀ ਤੇ ਚਾੜ੍ਹਨ ਲਈ ਪੰਪ ਲੌਣੇ ਪੈਂਦੇ ਹਨ। ਇਹ ਦਸ਼ਾ ਮਨ ਦੀ ਹੈ। ਇਸ ਨੂੰ ਟੁੱਬਿਆਂ ਤਰੋੜਿਆਂ ਹੀ ਆਖੇ ਲਗਾ ਸਕੀਦਾ ਹੈ। ਮੰਮੀ (ਇਵੇਂ ਆਖਣਾਂ ਸਾਡੇ ਘਰ ਪਰਚਲਤ ਹੀ ਹੋ ਗਿਆ ਹੈ) ਮਨੋਂ ਦੇ ਆਖੇ ਇਕ ਦਮ ਲਗ ਜਾਂਦੇ ਹਨ। ਇਹੁ ਵਜਾਹ ਸੀ ਉਹੋਂ ਮੈਥੋਂ ਬਾਦ ਵਿਚ ਉਠ ਕਿਚਨ ਵਿਚ ਪਹਿਲੋਂ ਪੁੱਜ ਗਏ।

ਨਾਸ਼ਤੇ ਦਾ ਪਰਬੰਧ ਸਪੋਰਟ ਕਮੇਟੀ ਵਲੋਂ ਸਟੇਡੀਅਮ ਵਲ ਸੀ ਪਰ ਮੈਂ ਆਪਣਾ ਜ਼ਰੂਰੀ ਲੋੜੀਂਦਾ ਸਮਾਨ ਸਾਥ ਲੈ ਆਇਆ ਸਾਂ। ਦੂਸਰੇ ਮੇਰਾ ਨਾਸ਼ਤਾ ਭੀ ਵਡਾ ਮੀਲ ਹੁੰਦਾ ਹੈ। ਕੰਮ ਤੋਂ ਬਾਦ ਭੁੱਖ ਭੀ ਬਹੁਤ ਹੁੰਦੀ ਹੈ ਤੇ ਮੈਂ ਤ੍ਰਿਪਤ ਭੀ ਚੰਗੀ ਤਰ੍ਹਾਂ ਹੁੰਦਾ ਹਾਂ।

ਸਾਢੇ ਸਤ ਵਜੇ ਅਸੀਂ ਦੋ ਪਲੇਅਰਾਂ ਨੂੰ ਲੈ ਘਰੋਂ ਨਿਕਲ ਤੁਰੇ। ਦੋ ਮਿੰਟ ਬਾਦ ਅਸੀਂ ਉਸ ਪੈਸੇਫਿਕ ਹਾਈਵੇ ਤੇ ਜਾ ਰਹੇ ਸਾਂ ਜਿਧਰੋਂ ਰਾਤੀ ਆਏ। ਰਾਤੀਂ ਰਾਤ ਸੀ ਅੱਜ ਦਿਨ। ਰਾਤੀਂ ਕਾਲਖ ਦੀ ਭਿਆਨਕਤਾ, ਅੱਜ ਸਵੇਰ ਦਾ ਸਵਰਗ ਚਹਿਚਹਾ ਰਿਹਾ ਸੀ। ਇਹ ਇਲਾਕਾ ਕਿਸੇ ਵੇਲੇ ਕੇਲੇ ਦਾ ਕਿੰਗ ਮੰਨਿਆਂ ਜਾਂਦਾ ਸੀ। ਕੁਵੀਨਜਲੈਂਡ ਹੁਣ ਇਸ ਨੂੰ ਮਾਤ ਕਰ ਗਈ ਹੈ। ਅੱਜ ਭੀ ਦੁਤਰਫੀ ਪਹਾੜੀਆਂ ਤੇ ਕੇਲੇ ਦੀਆਂ ਝੂਮਦੀਆਂ ਡਾਰਾਂ ਇਲਾਕੇ ਦੀ ਸੁੰਦਰਤਾ ਨੂੰ ਚਾਰ ਚੰਨ ਲਾ ਰਹੀਆਂ ਹਨ।

ਇਸ ਇਲਾਕੇ ਵਿਚ ੧੯੫੫-੬੦ ਵਿਚ ਦੋ ਚਾਰ ਸਿੱਖ ਪਰਿਵਾਰ ਸਨ ਹੁਣ ਵੁਲਗੁਲਗੋ ਵਿਚ ਸਿੱਖਾਂ ਦੀ ਗਿਣਤੀ ੧੫ % ਦੇ ਕਰੀਬ ਹੈ। ਵੁਲਗੁਲਗੋ ਵਿਚ (ਜੋ ਕਾਫਸ-ਡਿਸਟ੍ਰਿਕਟ ਦਾ ਇਕ ਟਾਊਨ ਹੈ) ਦੋ ਸਿੱਖ ਗੁਰਦੁਆਰੇ ਹਨ। ਤਿੰਨ ਕੁ ਸਾਲ ਹੋਏ ਇਹ ਗੇਮਾਂ ਵੁਲਗੁਲਗੋ ਹੋਈਆਂ ਸਨ। ਉਥੇ ਬਾਰਸ਼ ਵਿਚ ਬੇ ਸੁਆਦਗੀ ਕਾਰਣ ਐਤਕਾਂ ਇੰਟਰਨੈਸ਼ਨਲ ਸਟੇਡੀਅਮ ਕੌਫਸ ਹਾਰਬਰ International Stadium Coffs Harbur ਵਿਚ ਹੋਣੀਆਂ ਨਿਯੁਕਤ ਹੋਈਆਂ ਹਨ। ਬਹੁ ਗਿਣਤੀ ਸਿੱਖਾਂ ਦੀ ਅਜੇ ਭੀ ਵੁਲਗੁਲਗੋ ਹੀ ਹੈ।

ਸਿੱਖਾਂ ਦੀ ਵਧੇਰ ਏਥੇ ਭੂਮੀ ਤੇ ਨਿਰਭਰ ਹੈ ਤੇ ਭੂਮੀ ਕੇਵਲ ਕੇਲਾ ਜਨਮਦੀ ਹੈ ਜਾਂ ਛੋਟੇ ਮੋਟੇ ਬੈਰੀ ਫਰੂਟਸਾਂ ਜਿਵੇਂ ਪੰਜਾਬ ਤੋਂ ਨੌਜਵਾਨ ਬਾਹਰ ਆ ਵਸੇ ਹਨ ਇਸ ਇਲਾਕੇ ਦੀ ਨਵੀਂ ਪਨੀਰੀ, ਜਿਨ੍ਹਾਂ ਨੂੰ ਉੱਚੀ ਵਿਦਿਆ ਲਈ ਸਿਡਨੀ ਜਹੇ ਵੱਡੇ ਸ਼ਹਿਰਾਂ ਵੱਲ ਜਾਣਾ ਪੈਂਦਾ ਹੈ ਗ੍ਰੈਜੂਏਸ਼ਨ ਤੋਂ ਬਾਦ ਉਥੇ ਹੀ ਧੂੰਏ ਧੁਆਖੇ ਵਾਤਾਵਰਣ ਵਿਚ ਟਿਕ ਜਾਂਦੇ ਹਨ। ਕੇਲੇ ਦੀ ਸੰਭਾਲ ਲਈ ਬਜ਼ੁਰਗ ਹੀ ਬਚਦੇ ਹਨ। ਇਸ ਵਿਚ ਸ਼ੱਕ ਨਹੀਂ ਕਈ ਨੌਜਵਾਨ ਇੰਜਨੀਅਰ ਨੌਕਰੀ ਨੂੰ ਤਲਾਂਜਲੀ ਦੇ ਆਪਣੇ ਫਾਰਮਾਂ ਵਿਚ ਖੁਦ ਮੁਖਤਿਆਰ ਜੀਵਨ ਜੀ ਕੇ ਸੰਤੁਸ਼ਟ ਭੀ ਹੋ ਗੁਜ਼ਰੇ ਹਨ।

ਸਿੱਖ ਬਹੁਤੇ ਅਕੇਸੀ ਹਨ। ਕਈ ਵਿਰਲੇ ਪਰਿਵਾਰ ਜੋ ਪਹਿਲੋਂ ਬੇਪਰਵਾਹ ਜੀਵਨ ਵਿਚ ਮੋਨੇ ਸਨ, ੧੯੮੪ ਤੋਂ ਬਾਦ ਸਿੰਘ ਸਜ ਸਿੱਖੀ ਦੇ ਪੂਰਨ ਪਹਿਰੇਦਾਰ ਸਿਧ ਹੋ ਰਹੇ ਹਨ। ਵੁਲਗੁਲਗੋ ਦੇ ਵੱਡੇ ਗੁਰਦੁਆਰੇ ਦੀ ਸੇਵਾ ਭਾਈ ਤੇਜਾ ਸਿੰਘ ਕਰ ਰਹੇ ਹਨ ਜਿਨ੍ਹਾਂ ਦੀ ਜੜ੍ਹ ਇਥੇ ਕੇਲੇ ਨਾਲ ਹੀ ਲਗੀ ਹੈ। ਉਨ੍ਹਾਂ ਦੀ ਸ਼ਾਨਦਾਰ ਸ਼ਖਸੀਅਤ, ਆਕਰਸ਼ਕ ਵਖਿਆਣ, ਸੇਵਾ ਗੁੰਧਾ ਮਨ, ਇਹ ਸਿੱਧ ਕਰਦਾ ਹੈ ਕਿ ਗੇਮਾਂ ਦੀ ਓਪਨਿੰਗ ਜਿਨ੍ਹਾਂ ਦੀ ਅਰਦਾਸ ਨਾਲ ਕੀਤੀ ਗਈ ਉਸ ਇਲਾਕੇ ਵਿਚ ਸਿਰਫ ਉਹ ਹੀ ਯੋਗ ਹਨ।

ਵਕੀਲ, ਇੰਜਨੀਅਰ, ਡਾਕਟਰ, ਫਾਰਮਰ ਹਰ ਫੀਲਡ ਵਿਚ ਸਿੱਖ ਗੋਰੀ ਅੱਖ ਦੀ ਰੜਕ ਹਨ। ਬਹੁਤੇ ਹੋਰ ਬਿਜਨਸ ਵਿਚ ਤੇ ਨਹੀਂ ਪਰ ਇਕ ਵਧੀਆ ਰੈਸਟੋਰੈਂਟ ਵੁਲਗੁਲਗੋ ਵਿਚ ਵੇਖਿਆ ਸੀ। ਕਾਫਸ ਹਾਰਬਰ ਭੀ ਕਈ ਹੋਣਗੇ। ਜਿੰਨੀ ਕੁ ਭਰਮਾਰ ਇਸ ਵਿਹਾਰ ਦੀ ਸਿਡਨੀ ਵਿਚ ਹੈ ਤੋਂ ਕਾਫਸ ਹਾਰਬਰ ਵਿਚ ਭੀ ਆਖਿਆ ਜਾ ਸਕਦਾ ਹੈ, ਜੋ ਇਕ (Holiday Resort) ਹੈ ਯਾਤਰੂਆਂ ਦੀ ਆਵਾਜਾਈ ਬਣੀ ਰਹਿੰਦੀ ਹੈ; ਗੋਰਿਆਂ ਦਾ ਹਰ ਵਿਸ਼ੇ ਵਿਚ ਤਬਦੀਲੀ ਲੋਚਦਾ ਮਨ ਤ੍ਰਿਪਤ ਕਰਨ ਲਈ ਇਹ ਅਤੀ ਲਾਭਦਾਇਕ ਵਸੀਲਾ ਹੈ, ਜਿਸ ਦਾ ਫਾਇਦਾ ਉਠਾਣਾ ਪੰਜਾਬੀ ਬਾਹਰ ਆ ਕੇ ਚੰਗੀ ਤਰ੍ਹਾਂ ਸਿੱਖ ਗਏ ਹਨ।

ਓਪਨਿੰਗ ਸੈਰੇਮਨੀ (ਉਦਘਾਟਨ ਦੀ ਰਸਮ) ਤਕਰੀਬਨ ਬਾਰਾਂ ਵਜੇ ਹੋਈ ਪ੍ਰੰਤੂ ਗੇਮਾਂ ਥਾਓਂ ਥਾਈਂ ਸਵੇਰ ਤੋਂ ਹੀ ਚਾਲੂ ਹੋ ਗਈਆਂ ਸਨ। ਇਥੇ ਸਪੋਰਟ ਕੇਂਦਰ Internation sport stadium ਹੈ, ਜਿਸ ਦੇ ਅੰਦਰ ਦੋ ਫੁਟਬਾਲ, ਸੌਕਰ (Soccer) ਫੀਲਡ ਹਨ : ਜੋ ਕਬੱਡੀ ਲਈ ਭੀ ਵਰਤੇ ਜਾਂਦੇ ਹਨ। ਦੋ ਜੂਨੀਅਰ ਸੌਕਰ ਫੀਲਡ ਬਾਹਰ ਹਨ ਜਿਨ੍ਹਾਂ ਸਾਹਮਣੇ ਖੜੀ ਕੇਲੇ ਲਦੀ ਪਹਾੜੀ ਬੜਾ ਹੀ ਅਦਭੁਤ ਨਜ਼ਾਰਾ ਪੇਸ਼ ਕਰਦੀ ਹੈ।

ਬਾਰਸ਼ ਵਲੋਂ ਅੱਜ ਆਰਾਮ ਹੀ ਰਿਹਾ ਫਿਰ ਭੀ ਰੇਨ ਕੋਟ ਛਤਰ ਹਰ ਪਰਾਣੀ ਨੂੰ ਸਦਾ ਸਾਥ ਰਖਣੇ ਪੈਂਦੇ ਹਨ। ਸਮੁੰਦਰ ਕੰਢਾ ਹੋਣਾ ਕਾਰਨ ਪਤਾ ਨਹੀਂ ਕਦੋਂ ਗੁਬਾਰ ਉੱਠੇ ਤੇ ਕਿਣਮਿਣਾ ਪਵੇ। ਮੇਨ ਸਟੇਡੀਅਮ ਛੱਤ ਨਾਲ ਕਵਰ ਹੈ। ਹਾਕੀ ਸਿੰਥੇਟਿਕ ਫੀਲਡ ਕੁਝ ਦੂਰ ਤੇ ਹੈ ਤੇ ਵਾਲੀਬਾਲ ਇੰਨਡੋਰ ਹਾਲ ਕੋਈ ਪੰਜ ਮਿੰਟ ਦੀ ਡਰਾਈਵ ਤੇ।

ਛੋਟੇ ਬੱਚਿਆਂ ਦੇ ਦੋ ਤਿੰਨ ਸੌਕਰ ਮੈਚਜ਼ ਵੇਖ ਅਸੀਂ ਖੁਲੇ ਹਾਲ ਵਿਚ ਆਏ ਜਿਥੇ ਲੰਚ ਦਾ ਪ੍ਰਬੰਧ ਸੀ। ਬਾਰਾਂ ਤੋਂ ਸ਼ਾਮ ਤੱਕ ਇਹ ਹਾਲ ਖੁਲਾ ਰਹਿੰਦਾ ਹੈ। ਸਭ ਕੁਛ ਫਰੀ। ਸਤਿਕਾਰ

ਵਜੋਂ ਕਈ ਇਸ ਨੂੰ ਲੰਗਰ ਭੀ ਆਖ ਲੈਂਦੇ ਹਨ ਪਰ ਸੁਣਿਆ ਸਵੇਰੇ ਨਾਸ਼ਤੇ ਵਿਚ ਆਂਡੇ ਵਰਤੇ ਜਾਂਦੇ ਹਨ। ਪਤਾ ਲਗਿਆ ਖਾਣੇ ਦੀ ਸਾਰੀ ਰਸਦ ਸਾਡੇ ਪਿੰਡ (ਮਠਡਾ ਕਲਾਂ) ਵਾਲੇ ਪੰਡਤਾਂ ਵਲੋਂ ਡੁਨੇਟ ਕੀਤੀ ਗਈ ਹੈ ਜਿਨ੍ਹਾਂ ਦਾ ਬਿਜ਼ਨਸ ਸੈਂਟਰ ਬ੍ਰਿਜ਼ਬਨ ਹੈ। ਸਿਡਨੀ ਵਿਚ ਆਟਾ, ਦਾਲਾਂ ਆਦਿ ਸਭ ਇਹੋ ਸਪਲਾਈ ਕਰਦੇ ਹਨ, ਜੋ ਭਾਰਤ ਫੀਜੀ ਆਦਿ ਤੋਂ ਇੰਪੋਰਟ ਕੀਤਾ ਜਾਂਦਾ ਹੈ। ਫਰੂਟਸ ਕੇਲਾ ਤੇ ਲੌਕਲ ਹੀ ਬਹੁਤ ਹੈ; ਸੰਗਰ ਐਪਲਜ਼ ਭੀ ਬਾਹਰੋਂ ਆਪਣੇ ਹੀ ਸਿੱਖ ਗਰੋਅਰ ਡੁਨੇਟ ਕਰਦੇ ਹਨ।

ਇਹ ਮੇਲਾ ਤਿੰਨ ਦਿਨ ਰਹਿੰਦਾ ਹੈ ਈਸਟਰ ਛੁਟੀਆਂ ਸਮੇਂ Easter Holidays ਤੇ ਆਪਣੀ ਵਿਸਾਖੀ ਨਾਲ ਢੁਕਦਾ ਹੈ। ਆਸਟ੍ਰੇਲੀਏ ਦੀਆਂ ਸਾਰੀਆਂ ਸਟੇਟਾਂ ਵਾਰੀ ਵਾਰੀ ਇਹ ਜ਼ੁੰਮੇਵਾਰੀ ਲੈਂਦੀਆਂ ਹਨ। ਪਿਛਲੇ ਤਕਰੀਬਨ ੧੫ ਸਾਲ ਤੋਂ ਹੋ ਰਿਹਾ ਹੈ। ਐਤਕਾਂ ਤੇ ਪੰਜਾਬੋਂ ਗਵਈਆ ਦੀ ਪਾਰਟੀ ਭੀ ਸਦੀ ਗਈ ਸੀ। ੧੯ ਅਪ੍ਰੈਲ ਰਾਤ ਨੂੰ ਵੂਲਗੁਲਗੇ ਸ਼ੋ ਸੀ। ਟਿਕਟਾਂ ਪੰਜਾਹ ਡਾਲਰ ਪਰ ਹੈਡ ਸਨ।

ਸਾਰੀ ਦਿਹਾੜ ਸਪੋਰਟ ਫੀਲਡ ਵਿਚ ਗੁਜ਼ਾਰ ਅਸੀਂ ਤਕਰੀਬਨ ਸਤ ਕੁ ਵਜੇ ਘਰ ਵਾਪਸ ਪੁੱਜੇ। ਚਾਹ, ਕੌਫੀ, ਬੀਅਰ, ਜੂਸ ਆਦਿ ਲੋੜ ਅਨੁਸਾਰ ਵਰਤੀ ਗਈ। ਮੇਰੇ ਵਾਸਤੇ ਸਪੈਸ਼ਲ ਦੇਸੀ ਚਾਹ (ਮਾਟਾ) ਬਣਾਦਿਆਂ ਬੀਬੀ ਗੁਪ੍ਰਿੰਦਰ ਬੋਲੀ ਕਿਤੇ ਕੋਈ ਘੁਟ ਇਸ ਮਾਟੇ ਦਾ ਪੀ ਕ ਦੇਖੇ ਐਨੀ ਸੁਆਦੀ ਡਰਿੰਕ ਮੈਂ ਕਦੇ ਨਹੀਂ ਦੇਖੀ। ਅਸੀਂ ਕੁਝ ਕੁ, ਵੂਲਗੁਲਗਾ ਬੀਚ ਨੂੰ ਚਲ ਤੁਰੇ। ਅੱਜ ਇਥੇ ਰਾਤ ਨੂੰ ਕੀਰਤਨ ਦਾ ਪ੍ਰਬੰਧ ਸੀ। ਸਿਡਨੀ ਆਦਿ ਬਾਹਰੋਂ ਜਥੇ ਆਏ ਹੋਏ ਸਨ। ਅਸੀਂ ਕੁਝ ਲੇਟ ਪੁੱਜੇ, ਪ੍ਰਬੰਧ ਸ਼ਾਨਦਾਰ ਸੀ।

ਸਮੁੰਦਰ ਕਿਨਾਰੇ ਇਕ ਬਿਲਡਿੰਗ ਇਨ੍ਹਾਂ ਬੁਕ ਕੀਤੀ ਹੋਈ ਸੀ; ਜੋ ਸਾਥ ਸਾਥ ਇਕ ਵੱਡੀ ਸਕਰੀਨ ਤੇ ਜੋ ਦਰਸ਼ਕਾਂ ਵਿਚਕਾਰ ਲਗੀ ਹੋਈ ਸੀ, ਟੈਲੀਵਾਈਜ਼ ਕੀਤਾ ਜਾ ਰਿਹਾ ਸੀ। ਸਭ ਸੰਗਤ, ਗੋਰਿਆਂ ਸਮੇਤ, ਧਰਤੀ ਤੇ ਵਿਛੀਆਂ ਦਰੀਆਂ ਤੇ ਸਸ਼ੋਭਤ ਸੀ।

ਸਿੱਖ ਭਾਈਚਾਰੇ ਦੀ ਵੂਲਗੁਲਗੇ ਵਿਚ ਚੰਗੀ ਚੜ੍ਹਤ ਹੈ। ਬੜੀ ਸਖਤ ਮਿਹਨਤ ਨਾਲ ਇਹਨਾਂ ਸ਼ਹਿਰ ਨੂੰ ਭਾਗ ਲਾ ਰਖੇ ਹਨ।

ਕਈ ਪਿਤਾ ਜੀ ਦੇ ਮਿੱਤਰਾਂ ਤੇ ਸੰਬੰਧੀਆਂ ਨੂੰ ਮਿਲਣ ਦਾ ਅਵਸਰ ਭੀ ਮਿਲਿਆ। ਪੁਰਾਣੀਆਂ ਯਾਦਾਂ ਤਾਜ਼ਾ ਹੋ ਉੱਠੀਆਂ। ਪ੍ਰੀਤਮ ਸਿੰਘ ਭੋਗਲ (ਨਵਾਂ ਸ਼ਹਿਰ) ਇਥੇ ਵਰਨਣ ਯੋਗ ਹਨ। ਜਿਨ੍ਹਾਂ ਬਿਲਕੁਲ ਕੁਰਹਿਤ ਤੋਂ ਸਿੰਘ ਸਜ ਪਰਿਵਾਰ ਨੂੰ ਭੀ ਸਜਾਇਆ। "ਭਾਈ ਦੀ ਯਾਦ ਬਹੁਤ ਆਉਂਦੀ ਹੈ" ਮਿੱਤਰ ਪਿਤਾ ਜੀ ਨੂੰ ਯਾਦ ਕਰ ਉਸ ਅੱਖੀਆਂ ਭਰ ਲਾਈਆਂ। ਸਾਡੇ ਬਾਬਾ ਜੀ ਵਾਂਗ ਉਸ ਸਮੇਂ ਇਥੇ ਪਿਤਾ ਜੀ ਨੂੰ ਭੀ ਭਾਈ ਆਖ ਹੀ ਬੁਲਾਇਆ ਕਰਦੇ ਸਨ।

ਸ਼ਾਮ ਦਾ ਸਾਦਾ ਲੰਗਰ ਇਸ ਗੁਰਦੁਆਰਾ ਪ੍ਰਬੰਧਕੀਆਂ ਵਲੋਂ ਛੱਕ, ਪੁਰਾਣੀਆਂ ਯਾਦਾਂ ਅਸੀਂ ਸਮੁੰਦਰ ਦੀਆਂ ਨਵੀਆਂ ਲਹਿਰਾਂ ਵਿਚ ਨੁਹਾ ਦਸ ਕੁ ਵਜੇ ਘਰ ਪਰਤ ਆਏ। ਸਵੇਰੇ ਨੌਂ ਵਜੇ ਸਟੇਡੀਅਮ ਪੁਜਣ ਦੀ ਤਿਆਰੀ ਵਿਚ ਚਾਰ ਵਜੇ ਦਾ ਅਲਾਰਮ ਲਾ ਮੈਂ ਘੂਕ ਨੀਂਦ ਹਵਾਲੇ ਹੋ ਗਿਆ।

ਅੱਜ ਸਵੇਰ ਸਿਡਨੀ ਘਰ ਛਡਿਆ ਤੀਸਰਾ ਦਿਨ ਸੀ। ਹੁਣ ਤੱਕ ਪਰਿਵਾਰ ਦੇ ਸਾਰੇ ਮੈਂਬਰ, ਘਰ ਦਾ ਚਾਰ ਚੁਫੇਰਾ, ਸਟੀਪ ਸੀਮੈਂਟਿਡ ਚੜ੍ਹਾਈ, ਸਵੇਰ ਦਾ ਵਾਕਿੰਗ ਕੋਰਸ, ਸਵੇਰੇ ਸਵੇਰੇ ਰੁੱਖਾਂ ਚੋਂ ਸੂਕਦੀ ਠੰਡੀ ਪਵਣ, ਸੌਨ ਲਦੀਆਂ ਪੂਰਨਮ



*ਰਾਜਵਿੰਦਰ ਸੰਧੂ ਦੀ ਕਪਤਾਨੀ ਹੇਠ ਸਿਡਨੀ ਦੀ ਜੇਤੂ ਅੰਡਰ-16 ਸੌਕਰ ਟੀਮ*

ਚੰਨ ਰਿਸ਼ਮਾ ਸਭ ਮੇਰੇ ਮਿੱਤਰ ਬਣ ਗਏ ਸਨ। ਐਥੋਂ ਤੱਕ ਅੱਜ ਵਾਕ ਸਮੇਂ ਸਵੇਰੇ ਕੁੱਤਾ ਭੀ ਨਹੀਂ ਸੀ ਭੌਂਕਿਆ।

ਸੁਖਦੀਪ ਸਿੰਘ ਨੇ ਸਵੇਰੇ ਹੀ ਐਂਡੀ (ਹਰਮੀਤ ਸਿੰਘ) ਨੂੰ ਲੈ ਨਿਕਲਣਾ ਸੀ। ਮੈਥੋਂ ਪਹਿਲਾਂ ਗਰਮ ਹੋਣ ਲਈ। ਅਸੀਂ ਨੌਂ ਵਜੇ ਤੁਰਨ ਲਈ ਨਾਸ਼ਤਾ ਮੇਜ ਤੇ ਪੁੱਜੇ। ਸਭ ਤੇਜ਼ੀ ਵਿਚ ਸਨ। ਕਾਰਨ ਇਕ ਹੋਰ ਭੀ ਸੀ। ਅੱਜ ਅਸੀਂ ਵਾਲੀਬਾਲ ਦੇ ਫਾਈਨਲ ਤੋਂ ਬਾਦ ਇਥੋਂ ਮੁਰਵਿਲੰਭਾ (murwillumbah) ਲਈ ਤੁਰ ਜਾਣਾ ਸੀ। "ਅੰਕਲ ਜੀ ਤੁਸੀਂ ਅਜ ਚਲੇ ਜਾਣਾ ਹੈ ਤੁਹਾਡੇ ਪਾਸੋਂ ਸਿੱਖਣ ਨੂੰ ਅਜੇ ਬੜਾ ਕੁਝ ਹੈ" ਬੀਬੀ ਰੁਪਿੰਦਰ ਜੋ ਬੜੀ ਤੇਜ਼ੀ ਵਿਚ ਜਾਣੋਂ ਆਖਣੋਂ ਨਾ ਰੁਕ ਸਕੀ।

ਨਾਸ਼ਤਿਓਂ ਬਾਦ ਮੇਰਾ ਡੱਬਾ ਬੰਦ ਕਰ ਦਿੱਤਾ ਗਿਆ। ਹੈਂਡ ਬੈਗ ਵਿਚ ਵਾਕਿੰਗ ਸ਼ੂਜ਼ ਤੌਲੀਆ ਕਛਹਿਰੇ ਤੁੰਨ ਦਿੱਤੇ ਗਏ ਦਾਹੜੀ ਆਦਿ ਵਾਲਾ ਵੱਖਰਾ ਬੈਗ ਸੰਭਾਲ ਲਿਆ ਗਿਆ, ਬਿਸਤਰਾ ਮੇਰਾ ਨਵਾਂ ਬਣਾਇਆ ਆਸਣ ਸੰਵਾਰਿਆ, ਰਾਜਵਿੰਦਰ ਸਾਰਾ ਸਾਮਾਨ ਗੱਡੀ ਵਿਚ ਫਿਟ ਕੀਤਾ, ਜਿੰਨੇ ਕੁ ਬਾਕੀ ਸਾਂ ਤਸਵੀਰਾਂ ਲੈ ਕੇ ਅਸੀਂ ਇਸ ਘਰ ਤੋਂ ਵਿਦਾਈ ਲੈ ਸਟੇਡੀਅਮ ਲਈ ਰਵਾਨਾ ਹੋ ਗਏ।

ਸਪੋਰਟਸ ਦਾ ਅੱਜ ਦੂਸਰਾ ਦਿਨ ਸੀ। ਟੀਮਾਂ ਮੈਚ ਖੇਡ ਖੇਡ ਫਾਈਨਲ ਵਲ ਵਧ ਰਹੀਆਂ ਸਨ। ਮੇਨ ਸਟੇਡੀਅਮ ਵਿਚ ਸੌਕਰ ਤੇ ਕਬੱਡੀ ਸਨ। ਸੌਕਰ ਵਿਚ ਸਿਡਨੀ ਕਾਫੀ ਅੱਗੇ ਨਿਕਲ ਚੁੱਕੀ ਸੀ। ਕਬੱਡੀ ਭੀ ਸਿਡਨੀ ਹੀ ਜਿੱਤ ਰਹੀ ਸੀ। ਪਹਿਲੀ ਅੱਧੀ ਦਿਹਾੜ ਸਾਡੀ ਸਟੇਡੀਅਮ ਵਿਚ ਲੰਘ ਗਈ; ਕੁਝ ਮੈਚ ਦੇਖਦਿਆਂ ਤੇ ਕੁਝ ਪੁਰਾਣੇ, ਦੁਰਾਡਿਓਂ ਆਏ ਮਿੱਤਰਾਂ ਨੂੰ ਮਿਲਦਿਆਂ।

ਹਲਕਾ ਦਾਲ ਚੌਲ ਦਾ ਲੰਗਰ ਤੇ ਕੁਝ ਫਰੂਟਸ ਛੱਕ ਅਸੀਂ ੨-੩੦ ਵਜੇ ਵਾਲੀਬਾਲ ਫਾਈਨਲ ਲਈ ਹਾਲ ਵਿਚ ਪੁੱਜ ਗਏ। ਇਹ ਮੈਚ ਸਿਡਨੀ ਮੈਲਬੋਰਨ ਵਿਚਕਾਰ ਸੀ। ਪਿਛਲੇ ਤਕਰੀਬਨ ੧੪ ਸਾਲ ਤੋਂ ਸਿਡਨੀ ਚੈਂਪੀਅਨ ਚਲੀ ਆ ਰਹੀ ਸੀ। ਐਂਤਕਾਂ ਇਨ੍ਹਾਂ ਦੀ ਟੀਮ ਕਮਜ਼ੋਰ ਸੀ। ਪਲੇਅਰ ਭੀ ਪੂਰੇ ਨਹੀਂ ਸਨ। ਕੈਪਟਨ ਕਿਰਪਾਲ ਗਿੱਟੇ ਵਲੋਂ ਜ਼ਖਮੀ ਸੀ ਤੇ ਖੇਡ ਨਹੀਂ ਸੀ ਰਿਹਾ। ਲਾਲੀ ਜਿਸ ਹੱਥ ਟੀਮ ਦੀ ਵਾਗਡੋਰ ਸੀ ਪਾਸ ਕੇਵਲ ਪੰਜ ਪਲੇਅਰ ਸਨ। ਮੈਚ ਬੜਾ ਸ਼ਾਨਦਾਰ ਸੀ। ਪਰ ਇਹ ਫਾਈਨਲ ਜਿੱਤ ਨਹੀਂ ਸਕੇ। ਮੈਲਬੌਰਨ ਨਵਾਂ ਵੌਲੀਬਾਲ ਚੈਂਪੀਅਨ ਸਿੱਧ ਹੋ ਗਿਆ। ਵਾਲੀਬਾਲ ਦੇ ਮੈਚ ਸਮਾਪਤੀ ਉਪਰੰਤ ਸਾਰਾ ਸਾਮਾਨ ਜਸਵਿੰਦਰ ਸਿੰਘ ਵਾਲੀ ਕਾਰ ਚੋਂ ਬੀ.ਐਮ. ਡਬਲਯੂ. ਵਿਚ ਆ ਗਿਆ ਤੇ ਤਕਰੀਬਨ ੪ ਵਜੇ ਸ਼ਾਮ ਗੇਮਜ਼ ਦੀ ਇਕ ਦਿਹਾੜ ਵਿਚ ਛੱਡ ਅਸੀਂ ਚਾਰੇ ਮੈਂ ਮੰਮੀ, ਲਾਲੀ ਤੇ ਰੁਮਿੰਦ ਮੁਰਵਿਲੰਭੇ ਲਈ ਰਵਾਨਾ ਹੋ ਤੁਰੇ।

'ਲਾਲੀ' ਵੌਲੀ ਦਾ ਭੰਨਿਆ ਕੁਝ ਥਕਾਵਟ ਵਿਚ ਸੀ ਰੁਮਿੰਦ ਨੇ ਤਕਰੀਬਨ ੧-੩੦ ਘੰਟਾ ਡਰਾਈਵਿੰਗ ਨਿਭਾਈ। ਕੁਝ ਬ੍ਰੇਕ ਕਰਨ ਤੋਂ ਬਾਦ ਅਸੀਂ ਰਾਤ ਦੇ ਘੁਪ ਅਨ੍ਹੇਰੇ ਵਿਚ ਦੋ ਦਰਿਆਵਾਂ Clarance & Richmond ਨੂੰ ਕਈ ਥਾਵਾਂ ਤੇ ਪਾਰ ਕਰ, ਉੱਚੀਆਂ, ਘਣੀਆਂ ਸੁੰਨਸਾਨ ਪਹਾੜੀਆਂ ਚੋਂ ਬੜੇ ਹੀ ਹਲਕੇ ਟ੍ਰੈਫਿਕ ਨੂੰ, ਚੀਰਦੇ ਤਕਰੀਬਨ ਅੱਠ ਵਜੇ, ਦੱਖਣੀ ਮੁਰਵਿਲੰਭਾ ਨੰ. 2 Smith St ਪਰਮਿੰਦਰ ਸਿੰਘ ਦੇ ਘਰ ਪੁੱਜ ਗਏ ਜੋ ਸਾਡੀ ਚਿਤਾਵਨੀ ਤੇ ਪਹਿਲੋਂ ਹੀ ਉਡੀਕਵਾਨ ਸਨ।

ਪਰਮਿੰਦਰ ਸਿੰਘ ਢਿੱਲੋਂ ਪਿੰਡ ਖੜਿਆਲਾ (ਹੁਸ਼ਿਆਰਪੁਰ) ਤੇ ਬਾਦ ਵਿਚ ਆਏ ਇਨ੍ਹਾਂ ਦੀ ਪਤਨੀ ਕੁਲਵਿੰਦਰ ਕੌਰ ਜਿਸ ਨੂੰ ਮੈਂ ਗੁੱਡੀ ਹੀ ਆਖਨਾ ਨਾਲ ਸਾਡਾ ਸੰਬੰਧ ਉਸ ਤੋਂ ਭੀ ਪਹਿਲਾਂ ਦਾ ਹੈ ਜਦੋਂ ਇਹ ਦਸ ਕੁ ਸਾਲ ਦੀ ਉਮਰ ਵਿਚ ਤਕਰੀਬਨ ੧੯੬੨ ਵਿਚ ਭਾਰਤ ਤੋਂ ਆਈ ਸੀ। ਇਸ ਦੇ ਮਾਤਾ ਪਿਤਾ ਸਾਡੇ ਪਾਸ ਉਸ ਵੇਲੇ ਡੇਨਬਾਈਬਲ ਰਿਹਾ ਕਰਦੇ ਸਨ ਤੇ ਇਸ ਦੀ ਮਾਤਾ ਤੇ ਮੇਰੀ ਪਤਨੀ ਜਸਬੀਰ ਕੌਰ ਭੈਣਾਂ ਦਾ ਰੂਪ ਧਾਰਨ ਕਰ ਚੁੱਕੀਆਂ ਸਨ। ਇਸੇ ਕਾਰਨ ਅੱਜ ਤੱਕ ਇਹ ਸਾਨੂੰ ਮਾਸੀ-ਮਾਸੜ ਜੀ ਆਖ ਹੀ ਬੁਲਾਂਦੇ ਹਨ।

ਇਸ ਦੇ ਮਾਤ-ਪਿਤਾ ਨਾਲ ਸਾਡਾ ਗੂੜ੍ਹ ਹੋਣ ਦਾ ਇਕ ਹੋਰ ਅਦਭੁਤ ਕਾਰਨ ਭੀ ਹੈ। ਇਹ ਪਿੰਡ ਦੇਸ ਰਾਜ ਚੱਕ ਗੁਰਾਇਆਂ ਪਾਸ, ਜਿਥੇ ਦੇ ਸੰਤ ਭੂਰੀ ਵਾਲੇ ਹੋਏ ਹਨ, ਜੋ ਸਨ ਭੀ ਇਨ੍ਹਾਂ ਦੇ ਪਰਿਵਾਰ ਵਿਚੋਂ ਹੀ, ਦੇ ਹਨ। ਇਹ ਗੱਲ ਸਾਨੂੰ ਸਪੱਸ਼ਟ ਉਦੋਂ ਹੋਈ ਜਦੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਸੇਠ ਸੁਰ ਅੰਮ੍ਰਿਤ (ਥਾਈਲੈਂਡ) ਸੰਗ, ਆਸਟ੍ਰੇਲੀਆ, ਪਹਿਲੀ ਵੇਰ, ਪਿਛਲੀ ਸਦੀ ਦੇ ਛੇਵੇਂ ਦਹਾਕੇ ਵਿਚ ਆਏ ਸਨ। ਗੁਡੀ ਦੇ ਮਾਤਾ ਜੀ ਭੈਣ ਚਰਨ ਕੌਰ ਤੇ ਹਰ ਰੋਜ਼ ਸਵੇਰੇ ਮਹਾਰਾਜ ਜੀਆਂ ਨੂੰ ਆ ਨਮਸਕਾਰਨ, ਸੇਵਾ ਭਾਵਨਾ ਤੇ ਪ੍ਰੇਮ ਪ੍ਰਭਾਵਤ ਹੀ ਸ੍ਰੀ ਮਹਾਰਾਜ ਜੀਆਂ ਆਪ ਹੀ ਪੁੱਛ ਲਿਆ, "ਇਹ ਪ੍ਰੇਮ ਭਰੀ ਬੀਬੀ ਕੌਣ ਹੈ ? ਤੇ ਸਾਨੂੰ ਸਾਰਿਆਂ ਨੂੰ ਉਸੇ ਦਿਨ ਭੂਰੀ ਵਾਲੇ ਸੰਤਾਂ ਬਾਬਤ ਸ੍ਰੀ ਮਹਾਰਾਜ ਤੋਂ ਪਤਾ ਲੱਗਿਆ।

ਭੈਣ ਚਰਨ ਕੌਰ ਦਾ ਪੇਕਾ ਪਿੰਡ ਵੱਡਾ ਰੁੜਕਾ ਹੈ। ਇਨ੍ਹਾਂ ਭੈਣਾਂ ਦੇ ਰਿਸ਼ਤੇ ਦੀ ਡੂੰਘਿਆਈ ਨੂੰ ਮੈਂ ਉਸ ਵੇਲੇ ਅਨੁਭਵ ਕੀਤਾ। ਜਦੋਂ 'ਪਾਲੀ' ਦੇ ਜਨਮ ਲਈ ਸੱਚੇ ਪਾਤਸ਼ਾਹ ਭੈਣੀ ਸਾਹਿਬ ਤੋਂ ਅਰਦਾਸ ਕੀਤੀ ਸੀ ਤੇ ਭੈਣ ਜੀਆਂ ਪਿੰਡ ਰੁੜਕੇ ਬਾਬੇ ਚਿੰਤੇ ਦੇ ਡੇਰੇ ਲਈ ਇਕ ਬੂਟਾ ਸੁਖਿਆ ਸੀ, ਜਿਸ ਦਾ ਪਤਾ ਸਾਨੂੰ ਉਸ ਚਿੱਠੀ ਤੋਂ ਲਗਿਆ ਜੋ ਭੈਣ ਜੀਆਂ ਜਸਬੀਰ ਕੌਰ ਪਾਸੋਂ ਪਾਲੀ ਦੇ ਜਨਮ ਤੋਂ ਬਾਦ ਆਪਣੇ ਪੇਕਿਆਂ ਨੂੰ ਬੂਟਾ ਲਗਵਾਉਣ ਵਾਸਤੇ ਲਖਵਾਈ ਸੀ।

(ਬਾਕੀ ਅਗਲੇ ਅੰਕ ਵਿਚ ਪੜ੍ਹੋ)



ਪ੍ਰੋ. ਤਾਰਾ ਸਿੰਘ ਅਨਜਾਣ

## ਅਨਜਾਣ ਜੀ ਪੰਜਾਬੀ ਵਿਕਾਸ ਕਮੇਟੀ ਦੇ ਮੈਂਬਰ ਨਾਮਜ਼ਦ

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਤ ਤਾਰਾ ਸਿੰਘ ਅਨਜਾਣ ਨੂੰ ਪੰਜਾਬੀ ਵਿਕਾਸ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਹੈ। ਇਸ ਸੰਬੰਧੀ ਕਮੇਟੀ ਦੇ ਚੇਅਰਮੈਨ ਸ. ਬੀਰਇੰਦਰ ਸਿੰਘ ਐਡਵੋਕੇਟ ਨੇ ਅਨਜਾਣ ਜੀ ਨੂੰ ਭੇਜੀ ਚਿੱਠੀ ਵਿਚ ਲਿਖਿਆ ਹੈ, "ਸਰਦਾਰ ਪਰਮਜੀਤ ਸਿੰਘ ਸਰਨਾ, ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਆਪ ਜੀ ਨੂੰ ਪੰਜਾਬੀ ਵਿਕਾਸ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਜਾਂਦਾ ਹੈ, ਆਸ ਹੈ ਕਿ ਆਪ ਜੀ ਇਹ ਸੇਵਾ ਪ੍ਰਵਾਨ ਕਰਕੇ ਪੂਰਨ ਸਹਿਯੋਗ ਦਿਉਗੇ।"

ਅਨਜਾਣ ਜੀ ਦਿੱਲੀ ਵਿਚ ਪਿਛਲੇ ਤੇਤੀ ਸਾਲਾਂ ਤੋਂ ਸਕੂਲਾਂ ਵਿਚ ਪੰਜਾਬੀ ਪੜ੍ਹਾਉਣ ਸੰਬੰਧੀ ਸਮੱਸਿਆਵਾਂ ਨਾਲ ਜੂਝਦੇ ਰਹੇ ਹਨ ਅਤੇ ਉਹਨਾਂ ਦੇ ਹੱਲ ਲਈ, ਸਰਕਾਰ ਦੇ ਦਰਵਾਜ਼ੇ ਖੜਕਾਉਂਦੇ ਆ ਰਹੇ ਹਨ। ਉਹਨਾਂ ਨੇ ਵਿਸ਼ੇਸ਼ ਕਰਕੇ ਸਰਕਾਰੀ ਸਕੂਲਾਂ ਦੇ ਵਿਦਿਆਰਥੀਆਂ ਨੂੰ ਮੰਗ ਅਨੁਸਾਰ ਪੰਜਾਬੀ ਦਵਾਉਣ, ਪੰਜਾਬੀ ਪੜ੍ਹਾਉਣ ਲਈ ਅਧਿਆਪਕਾਂ ਦੀਆਂ ਨਿਯੁਕਤੀਆਂ ਕਰਾਉਣ ਲਈ ਸੁਚੱਜੇ ਢੰਗ ਨਾਲ ਪੜ੍ਹਾਉਣ ਲਈ ਅਧਿਆਪਕਾਂ ਲਈ ਸੈਮੀਨਾਰਾਂ ਅਤੇ ਵਰਕਸ਼ਾਪਾਂ ਕਰਾਉਣ, ਵਿਦਿਆਰਥੀਆਂ ਲਈ ਪਾਠ-ਪੁਸਤਕਾਂ ਤਿਆਰ ਕਰਾਉਣ ਆਦਿ ਵਿਚ ਆਗੂ ਦੀ ਭੂਮਿਕਾ ਨਿਭਾਈ ਹੈ। ਉਹ, ਦਿੱਲੀ ਦੇ ਭਾਸ਼ਾ, ਸਾਹਿਤ ਅਤੇ ਸਭਿਆਚਾਰਕ ਸਮਾਗਮਾਂ ਵਿਚ ਸਰਗਰਮ ਹਿੱਸਾ ਲੈਂਦੇ ਆ ਰਹੇ ਹਨ। ਉਹ ਪੰਜਾਬੀ ਦੀ ਤਰੱਕੀ ਨਾਲ ਬੜੀ ਸ਼ਿੱਦਤ ਨਾਲ ਜੁੜੇ ਹੋਏ ਹਨ। ਕਮੇਟੀ ਵਿਚ ਉਹਨਾਂ ਨੂੰ ਨਾਮਜ਼ਦ ਕਰਨ ਲਈ ਪੰਜਾਬੀ ਦੀ ਤਰੱਕੀ ਲਈ ਯਤਨਸ਼ੀਲ ਅਨਜਾਣ ਜੀ ਦੇ ਤਜਰਬੇ ਦਾ ਲਾਹਾ ਲੈਣ ਵਾਲੀ ਗੱਲ ਹੈ।

## ਡਾ. ਵੀਰੇਂਦਰ ਕੁਮਾਰ ਦਾ ਥਾਈਲੈਂਡ ਵਿਚ ਸਿਤਾਰ ਵਾਦਨ

੧੦ ਮਈ, ੨੦੦੩ ਨੂੰ ਬੈਂਕਾਕ ਵਿਖੇ ਥਾਈ ਇੰਡੀਆ ਮਿਊਜ਼ਿਕ ਸੈਂਟਰ ਵਲੋਂ ਇਕ ਸ਼ਾਸਤਰੀ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਬੈਂਕਾਕ ਨਿਵਾਸੀ ਕਲਾਕਾਰਾਂ ਅਤੇ ਭਾਰਤ ਵਿਚੋਂ ਗੁਰੂ ਨਾਨਕ ਦੇਵ ਯੂਨਿਵਰਸਿਟੀ ਅਮ੍ਰਿਤਸਰ ਪੰਜਾਬ ਵਲੋਂ ਡਾ ਵੀਰੇਂਦਰ ਕੁਮਾਰ ਇਕ ਵਿਸ਼ੇਸ਼ ਆਮੰਤ੍ਰਿਤ ਕਲਕਾਰ ਸਨ।

ਪ੍ਰੋਗਰਾਮ ਦਾ ਆਯੋਜਨ ਥਾਈ ਇੰਡਿਆ ਮਿਊਜ਼ਿਕ ਸੈਂਟਰ ਦੇ ਮੁਖੀ ਸ. ਮੱਈਆ ਸਿੰਘ ਜੀ ਨੇ ਕੀਤਾ। ਇਹ ਪ੍ਰੋਗਰਾਮ ਥਾਈ ਇੰਡਿਆ ਚੈਂਬਰ ਆਫ ਕਾਮਰਸ ਦੇ ਇਕ ਵੱਡੇ ਹਾਲ ਵਿੱਚ ਕੀਤਾ ਗਿਆ। ਹਾਲ ਵਿੱਚ ਮੰਚ ਸੱਜਾ ਬਹੁਤ ਉਤਮ ਸੀ। ਪ੍ਰੋਗਰਾਮ ਸ਼ੁਰੂ ਹੋਣ ਤੋਂ ਪਹਿਲਾਂ ਖਾਣੇ ਦਾ ਇੰਤਜ਼ਾਮ ਸੀ

ਸੋ ਆਮੰਤ੍ਰਿਤ ਅਤਿਥੀਆਂ ਦੇ ਖਾਣਾ ਖਾਣ ਤੋਂ ਬਾਅਦ ਸਾਰੇ ਸਰੋਤਾ ਗਨ ਹਾਲ ਵਿੱਚ ਅਪਣੀ-ਅਪਣੀ ਥਾਂ ਤੇ ਬੈਠ ਗਏ। ਪ੍ਰੋਗਰਾਮ ਦੀ ਸ਼ੁਰੂਆਤ ਤੋਂ ਪਹਿਲਾਂ ਮੁੱਖ ਅਤਿਥੀ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਨੂੰ ਮੱਥਾ ਟੇਕਣ ਉਪਰਾਂਤ ਸ਼ਮਾ ਰੋਸ਼ਨ ਕੀਤੀ ਗਈ ਅਤੇ ਪ੍ਰੋਗਰਾਮ ਸ਼ੁਰੂ ਕਰਨ ਦੀ ਇਜਾਜ਼ਤ ਅਨਾਉਂਸਰ ਵਲੋਂ ਲਈ ਗਈ।

ਹਾਲ ਖਚਾ-ਖਚਾ ਭਰਿਆ ਹੋਇਆ ਸੀ। ਹਾਲ ਵਿੱਚ ਥਾਈ ਨਿਵਾਸੀਆਂ ਤੋਂ ਇਲਾਵਾ ਵਿਦੇਸ਼ੀ ਸ੍ਰੋਤਾ ਵੀ ਭਾਰੀ ਤਾਦਾਤ ਵਿੱਚ ਬਿਰਾਜਮਾਨ ਸਨ। ਪ੍ਰੋਗਰਾਮ ਦਾ ਆਰੰਭ ਸਰਸਵਤੀ ਵੰਦਨਾ ਤੋਂ ਕੀਤਾ ਗਿਆ। ਥਾਈਲੈਂਡ ਵਿੱਚ ਰਹਿਣ ਵਾਲੇ ਸ੍ਰੀਮਤੀ ਚਤਰਬੀਰ ਕੌਰ ਨੇ ਇਸ ਸਰਸਵਤੀ ਵੰਦਨਾ ਨੂੰ ਰਾਗ ਮਾਲਕੌਂਸ ਵਿੱਚ ਪ੍ਰਸਤੁਤ ਕੀਤਾ। ਇਹਨਾਂ ਦੇ ਨਾਲ ਤਬਲੇ ਤੇ ਸੰਗਤ ਸ਼੍ਰੀਨਿਵਾਸਾਰਾਓ ਨੇ ਕੀਤੀ। ਸਰਸਵਤੀ ਵੰਦਨਾ ਦੀ ਪ੍ਰਸਤੁਤੀ ਦੇ ਨਾਲ ਹੀ ਸ਼ਾਸਤਰੀ ਸੰਗੀਤ ਦਾ ਵਾਤਾਵਰਣ ਬਣ ਚੁੱਕਾ ਸੀ। ਇਸ ਤੋਂ ਬਾਅਦ ਗਵਾਲੀਅਰ ਘਰਾਨੇ ਦੇ ਸ੍ਰੀਮਤੀ ਸੁਭਦਾ ਨੇ ਮੌਸਮ ਦਾ ਮਿਜ਼ਾਜ ਵੇਖਦਿਆਂ ਹੋਇਆਂ ਰਾਗ ਮੀਆਂ ਮਲਹਾਰ ਵਿੱਚ ਇਕ ਵਿਲੰਬਤ ਖਿਆਲ, ਦਰੁਤ ਖਿਆਲ ਅਤੇ ਇਕ ਤਰਾਨਾ ਪ੍ਰਸਤੁਤ ਕੀਤਾ ਕਿਉਂਕਿ ਹਾਲ ਤੋਂ ਬਾਹਰ ਮੌਸਮ ਦਾ ਮਿਜ਼ਾਜ ਕੁਝ ਰਿਮ-ਝਿਮ ਸੀ। ਸ੍ਰੀਮਤੀ ਸੁਭਦਾ ਦੀ ਆਵਾਜ਼ ਵਿੱਚ ਠਹਰਾਉ, ਪਰਿਪਕੱਤਾ, ਲੈਅ ਤੇ ਅਧਿਕਾਰ ਇਹਨਾ ਦੇ ਗਾਇਨ ਦੀ ਵਿਸ਼ੇਸਤਾ ਸੀ। ਇਹਨਾਂ ਦੇ ਗਾਇਨ ਵਿੱਚ ਲੈਅਕਾਰੀ, ਬੋਲਬਾਂਟ, ਤਾਨ ਦੇ ਅਧਿਕਾਰ ਇਤਆਦਿ ਗਲਾਂ ਸ੍ਰੋਤੀਆਂ ਨੂੰ ਪ੍ਰਭਾਵਤ ਕਰ ਰਹੀਆਂ ਸਨ। ਇਹਨਾਂ ਦੇ ਗਾਇਣ ਦਾ ਸਮਾਪਨ ਕਿ ਟੱਪਾ ਗਾ ਕੇ ਕੀਤਾ ਜੋ ਕਿ ਸ਼ਾਸਤਰੀ ਸੰਗੀਤ ਦੀ ਇਕ ਅਨੋਖੀ ਗਾਨ ਵਿਧਾ ਹੈ। ਇਹ ਟੱਪਾ ਪਸ਼ਤੋਂ ਤਾਲ ਵਿੱਚ ਨਿਬੱਧ ਸੀ। ਇਹਨਾਂ ਦੇ ਨਾਲ ਵੀ ਤਬਲੇ ਤੇ ਸੰਗਤ ਡਾ. ਸ਼੍ਰੀਨਿਵਾਸਰਾਓ ਨੇ ਹੀ ਕੀਤੀ। ਹਾਰਮੋਨੀਯਮ ਤੇ ਸੰਗਤ ਕਰਨ ਵਾਲੇ ਮੂਲ ਭਾਰਤੀ ਕਲਾਕਾਰ ਥਾਈ ਨਿਵਾਸੀ ਹੀ ਸਨ।

ਇਸ ਤੋਂ ਬਾਅਦ ਭਾਰਤ ਤੋਂ ਆਏ ਸਿਤਾਰ ਵਾਦਕ ਡਾ ਵੀਰੇਂਦਰ ਕੁਮਾਰ ਜੋ ਕਿ ਇਸ ਪ੍ਰੋਗਰਾਮ ਦੇ ਵਿਸ਼ੇਸ਼ ਕਲਾਕਾਰ ਸਨ ਨੂੰ ਮੰਚ ਤੇ ਤਾਲੀਆਂ ਦੀ ਗੜਗੜਾਹਟ ਨਾਲ ਆਮੰਤ੍ਰਿਤ ਕੀਤਾ ਗਿਆ। ਡਾ ਵੀਰੇਂਦਰ ਜੋ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਦੇ ਪਾਤਰ ਹਨ ਨੇ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਵਿੱਚ ਉਹਨਾ ਦੇ ਸ਼੍ਰੀ ਚਰਣਾ ਵਿੱਚ ਮੱਥਾ ਟੇਕ ਸਿਤਾਰ ਲੈ ਕੇ ਮੰਚ ਤੇ ਤਸ਼ਰੀਫ ਲੈ ਆਏ। ਮੰਚ ਤੇ ਪਹੁੰਣ ਤਕ ਉਹਨਾ ਦਾ ਭਾਰੀ ਸਵਾਗਤ ਕੀਤਾ ਗਿਆ।

ਅਪਣਾ ਪ੍ਰੋਗਰਾਮ ਸ਼ੁਰੂ ਕਰਣ ਤੋਂ ਪਹਿਲਾਂ ਡਾ. ਵੀਰੇਂਦਰ ਜੀ ਨੇ ਅਪਣੀ ਖੁਸ਼ੀ ਦਾ ਇਜ਼ਹਾਰ ਕਰਕੇ ਆਯੋਜਕਾਂ ਦਾ ਵਿਸ਼ੇਸ਼ਕਰ ਸ. ਮਈਆ ਸਿੰਘ ਜੀ ਦਾ ਬੈਂਕਾਂਕ ਸੱਦੇ ਵਾਸਤੇ ਧੰਨਵਾਦ ਕੀਤਾ। ਮੰਚ ਤੇ ਬੈਠ ਕੇ ਅਪਣੇ ਸਾਜ਼ ਸਿਤਾਰ ਦੀ ਤਾਰਾਂ ਨੂੰ ਰਾਗ ਮਾਲਕੌਂਸ ਉੱਤੇ ਸਵਰ ਮਿਲਾਨ ਕੀਤਾ। ਮਾਈਕ ਦੀ ਸੈਟਿੰਗ ਕਰਣ ਤੋਂ ਬਾਅਦ ਹਾਜ਼ਿਰ ਗੁਣੀਜਨਾਂ ਅਤੇ ਸਰੋਤਿਆਂ ਤੋਂ ਆਰੰਭ ਕਰਣ ਦੀ ਆਗਿਆ ਮੰਗੀ ਅਤੇ ਪਹਿਲਾਂ ਹੀ ਆਘਾਤ ਕਰਣ ਤੋਂ ਸਵਰ ਸਮੂਹਾਂ ਨਾਲ ਅਪਣੇ ਸ੍ਰੋਤਾਵਾਂ ਦਾ ਮਨ ਮੋਹ ਲਿਆ। ਇਕ ਜਾਦੂ ਜਿਹਾ ਸ਼੍ਰੋਤਾਵਾਂ ਤੇ ਹੋ ਗਿਆ ਜਿਸਦਾ ਸਦਕਾ ਆਪ ਦੇ ਸਿਤਾਰ ਵਾਦਨ ਤੋਂ ਮੰਤਰਮੁਗਦ ਹੋ ਰਹੇ ਸਨ।

ਸਿਤਾਰ ਤੇ ਆਪ ਨੇ ਰਾਗ ਮਾਲਕੌਂਸ ਵਿੱਚ ਆਲਾਪ, ਜੋੜ ਆਲਾਪ ਅਤੇ ਜੌੜਝਾਲਾ ਦਾ ਪੂਰੀ ਤਕਨੀਕ ਨਾਲ ਵਾਦਨ ਕੀਤਾ। ਵਿਲੰਬਿਤ ਗਤ ਸ਼ੁਰੂ ਕਰਣ ਉਪਰੰਤ, ਵਿੱਚ-ਵਿੱਚ ਡਾ. ਵੀਰੇਂਦਰ ਆਪਣੇ ਸਰੋਤਿਆਂ ਨੂੰ ਆਪਣੇ ਵਾਦਨ ਤਕਨੀਕ ਬਾਰੇ ਵੀ ਦੱਸ ਰਹੇ ਸਨ, ਜਿਸ ਵਿੱਚ ਭਿੰਨ-ਭਿੰਨ ਲੈਅਕਾਰੀਆਂ ਦਾ ਪ੍ਰਦਰਸ਼ਨ ਸੀ। ਤਬਲੇ ਦੇ ਨਾਲ ਸਵਾਲ ਜਵਾਬ ਦਾ ਆਨੰਦ ਵੀ ਸਰੋਤਿਆਂ ਨੇ ਮਾਣਿਆ। ਦਰੁਤ ਗਤ ਵਿੱਚ ਆਪਣੇ ਗੌਰੀਪੁਰ ਘਰਾਨੇ ਦੀ ਇਕ ਬੰਦਿਸ਼ ਜੋ ਤਰਾਨੇ ਤੇ ਆਧਾਰਿਤ ਹੈ ਨੂੰ ਗਾ ਕੇ ਵੀ ਅਤੇ ਵਜਾ ਕੇ ਵੀ ਦੱਸਿਆ। ਅਤੇ ਇਸ ਵਿੱਚ ਜ਼ੋਰਦਾਰ ਤਾਨਾਂ ਦੇ ਗੁੱਛੇ ਦਾ ਗੁਲਦਸਤਾ ਵੀ ਪੇਸ਼ ਕੀਤਾ। ਝਾਲਾ ਬਹੁਤ ਉੱਤਮ ਸੀ ਜਿਸ ਦਾ ਸਰੋਤਿਆਂ ਨੇ ਭਰਪੂਰ ਆਨੰਦ ਲਿਆ ਅਤੇ ਡਾ ਵੀਰੇਂਦਰ ਨੇ ਆਪਣੇ ਸ਼੍ਰੋਤਿਆਂ ਨੂੰ ਬੰਨ ਕੇ ਰਖਿਆ। ਪ੍ਰੋਗਰਾਮ ਦੇ ਅਗਲੇ ਚਰਨ ਵਿੱਚ ਡਾਕਟਰ ਵੀਰੇਂਦਰ ਕੁਮਾਰ ਨੇ ਸਿਤਾਰ ਤੇ ਹੀ ਇਕ ਹੋਰ ਰਾਗ ਬਿਹਾਰੀ ਵਿੱਚ ਰਚਨਾ ਸਿਤਾਰਖਾਨੀ ਗਤ ਪ੍ਰਸਤੁਤ ਕੀਤੀ ਜੋ ਕਿ ਸਿਤਾਰਖਾਨੀ ਠੇਕੇ ਵਿੱਚ ਹੀ ਸੀ। ਇਸ ਉਪਰੰਤ ਰਾਗ ਨੰਦ ਤੇ ਆਧਾਰਤ ਫਿਲਮ ਦੇ ਗੀਤ "ਤੂ ਜਹਾਂ- ਜਹਾਂ ਚਲੇਗਾ ਮੇਰਾ ਸਾਇਆ ਸਾਥ ਹੋਗਾ" ਦੀ ਧੁਨ ਨੂੰ ਸਿਤਾਰ ਉੱਤੇ ਸਹਿਜ ਵਿੱਚ ਹੀ ਸੁਣਾ ਦਿੱਤਾ ਤੇ ਸਰੋਤਿਆਂ ਨੂੰ ਖੁਸ਼ ਕਰ ਦਿੱਤਾ। ਪ੍ਰੋਗਰਾਮ ਦਾ ਸਮਾਪਨ ਆਪ ਨੇ ਰਾਗ ਭੈਰਵੀ ਦੀ ਇਕ ਆਕਰਸ਼ਕ ਧੁਨ ਨਾਲ ਕੀਤਾ ਜਿਸ ਨੂੰ ਸਰੋਤਿਆਂ ਨੇ ਬਹੁਤ ਸਰਾਹਿਆ। ਪੂਰੇ ਸੰਗੀਤ ਸੰਮੇਲਨ ਵਿਚ ਪੰਡਿਤ ਸ਼੍ਰੀਨਿਵਾਸਰਾਓ ਨੇ ਤਬਲੇ ਤੇ ਸਾਥ ਦੇ ਕੇ ਪ੍ਰੋਗਰਾਮ ਨੂੰ ਚਾਰ ਚੰਣ ਲਗਾ ਦਿੱਤੇ। ਪ੍ਰੋਗਰਾਮ ਦੇ ਸਮਾਪਨ ਉਪਰੰਤ ਭਾਗ ਲੈਣ ਵਾਲੇ ਕਲਾਕਾਰਾਂ ਦਾ ਮਾਨ ਸਮਾਨ ਕੀਤਾ

ਗਿਆ। ਆਯੋਜਕਾਂ ਅਤੇ ਕਲਾਕਾਰਾਂ ਵਾਸਤੇ ਵਿਸ਼ੇਸ਼ਕਰ ਡਾ. ਵੀਰੇਂਦਰ ਦਾ ਬਹੁਤ ਜੋਰਦਾਰ ਸ਼ਬਦਾਂ ਨਾਲ ਧੰਨਵਾਦ ਕੀਤਾ।

(ਈ-ਮੇਲ ਰਿਪੋਰਟ ਸਰਸਵਤਸ ਦੁਆਰਾ ਪ੍ਰਾਪਤ ਕੀਤੀ ਗਈ।)

## ਇੰਦਰਜੀਤ ਹਸਨਪੁਰੀ ਦੀ ਪੁਸਤਕ ਰਿਲੀਜ਼

ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਉਪ-ਕੁਲਪਤੀ ਡਾ. ਕ੍ਰਿਪਾਲ ਸਿੰਘ ਔਲਖ ਨੇ ਨਾਮਵਰ ਗੀਤਕਾਰ 'ਤੇ ਸਿਰਕੱਢ ਕਵੀ ਅਤੇ ਫਿਲਮ ਨਿਰਮਾਤਾ ਇੰਦਰਜੀਤ ਹਸਨਪੁਰੀ ਦੇ ਗੀਤਾਂ ਦੀ ਨਵੀਂ ਪੁਸਤਕ 'ਕਿਰਤੀ ਕਿਰਤ ਕਰੇਂਦਿਆਂ' ਰਿਲੀਜ਼ ਕਰਦਿਆਂ ਕਿਹਾ ਹੈ ਕਿ ਸਿਹਤਮੰਦ ਸਮਾਜ ਦੀ ਉਸਾਰੀ ਲਈ ਕਿਰਤ ਦਾ ਸਤਿਕਾਰ ਬਹਾਲ ਕਰਨਾ ਬਹੁਤ ਜ਼ਰੂਰੀ ਹੈ ਅਤੇ ਇਸ ਵੇਲੇ ਕਿਰਤੀ ਦੀ ਲੁਟ ਰੋਕਣ ਲਈ ਲੇਖਕ ਆਪਣੇ ਕਲਮਾਂ ਰਾਹੀਂ ਸਮਾਜ ਨੂੰ ਚੰਗਾ ਸੁਨੇਹਾ ਦੇ ਸਕਦੇ ਹਨ। ਉਨ੍ਹਾਂ ਆਖਿਆ ਕਿ ਮੈਂ ਇਸ ਪੁਸਤਕ ਨੂੰ ਇਕੋ ਸਾਹੇ ਪੜ੍ਹਿਆ ਹੈ ਅਤੇ ਇਸ ਨਤੀਜੇ ਤੇ ਪੁੱਜਾ ਹਾਂ ਕਿ ਲੋਕ ਹਿਤਕਾਰੀ ਸਾਹਿਤ ਦੀ ਭਾਸ਼ਾ ਵੀ ਲੋਕ ਭਾਸ਼ਾ ਹੀ ਹੋਣੀ ਚਾਹੀਦੀ ਹੈ। ਉਨ੍ਹਾਂ ਆਖਿਆ ਕਿ ਇੰਦਰਜੀਤ ਹਸਨਪੁਰੀ ਨੇ ਲੋਕ ਮੁਹਾਵਰੇ ਵਾਲੀ ਭਾਸ਼ਾ ਵਰਤ ਕੇ ਸਿਰਫ਼ ਪੰਜਾਬੀ ਸਾਹਿਤ ਨੂੰ ਹੀ ਅਮੀਰ ਨਹੀਂ ਕੀਤਾ ਸਗੋਂ ਬਾਕੀ ਲੇਖਕਾਂ ਨੂੰ ਵੀ ਆਮ ਲੋਕਾਂ ਦੀ ਭਾਸ਼ਾ ਵਿਚ ਸਾਹਿਤ ਸਿਰਜਣ ਦੀ ਪ੍ਰੇਰਣਾ ਦਿੱਤਾ ਹੈ। ਡਾ. ਔਲਖ ਨੇ ਆਖਿਆ ਕਿ ਭਾਰਤੀ ਸਮਾਜ ਵਿਚ ਵੀ ਅਮੀਰ ਗਰੀਬ ਦਾ ਪਾੜਾ ਦਿਨੋਂ ਦਿਨ ਵੱਧ ਰਿਹਾ ਹੈ ਅਤੇ ਇਸ ਵੇਲੇ ਦੇਸ਼ ਵਿਚ ੩੦ ਕਰੋੜ ਅਜਿਹੇ ਲੋਕ ਹਨ ਜੋ ਆਪਣੇ ਖਾਣ ਲਈ ਅਨਾਜ ਨਹੀਂ ਖ਼ਰੀਦ ਸਕਦੇ। ਉਨ੍ਹਾਂ ਆਖਿਆ ਕਿ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਡਾ. ਮਹਿੰਦਰ ਸਿੰਘ ਰੰਧਾਵਾ ਵੇਲੇ ਤੋਂ ਹੀ ਪੰਜਾਬੀ ਲੇਖਕਾਂ ਲਈ ਖਿੱਚ ਦਾ ਕੇਂਦਰ ਰਹੀ ਹੈ ਅਤੇ ਹੁਣ ਵੀ ਇਹ ਮਾਣ ਪੰਜਾਬੀ ਲੇਖਕ ਇਸ ਮਹਾਨ ਸੰਸਥਾ ਨੂੰ ਦਿੰਦੇ ਹਨ। ਇਸ ਮੌਕੇ ਸਾਬਕਾ ਵਿਧਾਇਕ ਅਤੇ ਪ੍ਰੋ. ਮੋਹਨ ਸਿੰਘ ਮੈਮੋਰੀਅਲ ਫਾਊਂਡੇਸ਼ਨ ਦੇ ਬਾਨੀ ਚੇਅਰਮੈਨ, ਸ. ਜਗਦੇਵ ਸਿੰਘ ਜਸੋਵਾਲ ਨੇ ਵੀ ਪੁਸਤਕ ਨੂੰ ਸਾਹਿਤ ਜਗਤ ਵਿਚ ਸ਼ੁਭ ਵਾਧਾ ਕਿਹਾ। ਉਨ੍ਹਾਂ ਆਖਿਆ ਕਿ ਹਸਨਪੁਰੀ ਦੇ ਗੀਤਾਂ ਵਿਚਲੇ ਹੁਸਨ ਕਰਕੇ ਇਸ ਨੂੰ ਹੁਸਨਪਰੀ ਕਹਿਣਾ ਚਾਹੀਦਾ ਹੈ।

ਡਾ. ਸੁਰਜੀਤ ਸਿੰਘ ਗਿੱਲ ਐਡੀਸ਼ਨਲ ਡਾਇਰੈਕਟਰ, ਸੰਚਾਰ ਨੇ ਪੁਸਤਕ ਦੇ ਸਿਰਜਕ ਇੰਦਰਜੀਤ ਹਸਨਪੁਰੀ ਦੀ ਜਾਣਪਛਾਣ ਕਰਵਾਈ ਅਤੇ ਦੱਸਿਆ ਕਿ ਪ੍ਰਚੱਲਤ ਗੀਤਕਾਰੀ ਦੇ ਖੇਤਰ ਵਿਚ ਨਿਵੇਕਲੀਆਂ ਪੈੜਾਂ ਕਰਨ ਉਪਰੰਤ ਹਸਨਪੁਰੀ ਜੀ ਸਾਰਥਕ, ਮੁੱਲਵਾਨ ਲੋਕ-ਹੱਕਾਂ ਦੀ ਰਖਵਾਲੀ ਵਾਲੇ ਗੀਤ ਲਿਖ ਕੇ ਰਾਹ-ਦਿਸੇਰੇ ਵਾਲਾ ਕੰਮ ਕੀਤਾ ਹੈ। ਜਦਕਿ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਅਤੇ ਸੀਨੀਅਰ ਮੀਤ ਪ੍ਰਧਾਨ ਗੁਰਭਜਨ ਗਿੱਲ ਨੇ ਕਿਹਾ ਕਿ ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ ਵਲੋਂ ਪ੍ਰਕਾਸ਼ਿਤ ਇਸ ਪੁਸਤਕ ਵਿਚ ਧਰਤੀ ਤੇ ਵੱਖ-ਵੱਖ ਰੂਪ ਵਿਚ ਕਿਰਤ ਕਰਦੇ ਕਿਰਤੀਆਂ ਦੀ ਦਰਦ ਕਹਾਣੀ ਗੀਤਾਂ ਦੀ ਜ਼ੁਬਾਨੀ ਪਹਿਲੀ ਵਾਰ ਇਕੱਠਿਆਂ ਇਕ ਜਿਲਦ ਵਿਚ ਪੇਸ਼ ਕੀਤੀ ਗਈ ਹੈ। ਉਨ੍ਹਾਂ ਆਖਿਆ ਕਿ ਫਿਲਮਸਾਜ਼ੀ, ਗੀਤਕਾਰੀ ਤੋਂ ਬਾਦ ਹਸਨਪੁਰੀ ਜੀ ਨੇ ਸਦੀਵੀ ਮੁੱਲ ਵਾਲੇ ਅਗਾਂਹ ਵਧੂ ਗੀਤ ਲਿਖ ਕੇ ਆਪਣੇ ਨਾਲ ਇਕ ਹੋਰ ਪ੍ਰਾਪਤੀ ਜੋੜ ਲਈ ਹੈ ਅਤੇ ਆਪਣੇ ਮਿੱਤਰ ਸ਼ਾਇਰ ਮਨਜੀਤ ਸਿੰਘ ਸੁਤੰਤਰ ਨੂੰ ਸਮਰਪਿਤ ਕਰਕੇ ਮਿੱਤਰਤਾ ਦਾ ਸਬੂਤ ਦਿੱਤਾ ਹੈ। ਯੰਗ ਰਾਈਟਰਜ਼ ਐਸੋਸੀਏਸ਼ਨ ਦੇ ਪ੍ਰਧਾਨ ਡਾ. ਜੋਗਿੰਦਰ ਸਿੰਘ ਨਿਰਾਲਾ ਨੇ ਸਮੂਹ ਪੰਜਾਬੀ ਲੇਖਕਾਂ ਨੂੰ ਸਮਾਗਮ ਵਿਚ ਸ਼ਾਮਲ ਹੋਣ ਲਈ ਧੰਨਵਾਦ ਕੀਤਾ।

*—ਪੁਨੀਤਪਾਲ ਸਿੰਘ ਗਿੱਲ*

## ਲਾਇਲਪੁਰੀ ਜੀ ਦੀ ਜੀਵਣ-ਸਾਥਣ ਮਾਤਾ ਭਾਗਵੰਤੀ

ਨਾਮਧਾਰੀ ਪੰਥ ਦੇ ਪ੍ਰਸਿੱਧ ਵਿਦਵਾਨ, ਲਿਖਾਰੀ, ਬੁਲਾਰੇ ਅਤੇ ਪੱਤਰਕਾਰ ਸਵਰਗਵਾਸੀ ਸੰਤ ਮੰਗਲ ਸਿੰਘ ਲਾਇਲਪੁਰੀ ਦੀ ਜੀਵਨ ਸਾਥਣ ਮਾਤਾ ਭਾਗਵੰਤੀ ੧੦ ਮਈ ਨੂੰ ਆਪਣੀ ਸੰਸਾਰ ਯਾਤਰਾ ਪੂਰੀ ਕਰ ਗਏ। ਉਹਨਾਂ ਨਮਿਤ ਰੱਖੇ ਗਏ ਪਾਠ ਦਾ ਭੋਗ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ੧੯ ਮਈ ਨੂੰ ੨੦੦੩ ਨੂੰ ਪਾਇਆ ਗਿਆ। ਮਾਤਾ ਜੀ ਦੀ ਇਸ ਸਮੇਂ ਉਮਰ ਪਚਾਨਵੇਂ ਕੁ ਵਰਿਆਂ ਦੀ ਸੀ। ਉਹਨਾਂ ਨੇ ਆਪਣੀ ਉਮਰ ਦਾ ਬਹੁਤ ਹਿੱਸਾ ਭਜਨ ਬੰਦਗੀ ਕਰਦਿਆਂ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਅਤੇ ਹੋਰ ਸੰਤਾਂ ਸਾਧਾਂ ਦੇ ਟੇਪ ਉਪਦੇਸ਼ ਦਾ ਕਥਾ ਕੀਰਤਨ ਸੁਣਦਿਆਂ ਸਕਾਰਥ ਕੀਤਾ। ਮਾਤਾ ਜੀ ਵੱਡ ਪਰਵਾਰੀ ਸਨ। ਉਹਨਾਂ ਦੇ ਪਰਿਵਾਰ ਦਾ ਕਹਿਣਾ ਹੈ ਕਿ ਉਹਨਾਂ ਦੀ ਧੀਆਂ ਪੁੱਤਰਾਂ ਤੋਂ ਵਧੀ ਫੁਲਵਾੜੀ ਦੇ ਜੀਆਂ ਦੀ ਗਿਣਤੀ ਅੱਜ ਇਕ ਸੌ ਇਕ ਬਣਦੀ ਹੈ। ਉਹਨਾਂ ਦਾ ਵੱਡਾ ਪੋਤਰਾ ਤਾਂ ਖ਼ੁਦ ਵੀ ਦਾਦਾ ਹੈ।

ਮਾਤਾ ਜੀ ਦੀ ਯਾਦ ਵਿਚ ਪਹਿਲਾਂ ਸ਼ਬਦ ਕੀਰਤਨ ਕੀਤਾ ਗਿਆ। ਜਿਸ ਵਿਚ ਰਾਗੀ ਮਨਜੀਤ ਸਿੰਘ ਨੇ ਆਪਣੇ

ਕੀਰਤਨ ਰਾਹੀਂ ਸ਼ਰਧਾਂਜਲੀ ਪੇਸ਼ ਕੀਤੀ। ਪ੍ਰਸਿੱਧ ਰਾਗੀ ਸੰਤ ਬਲਜੀਤ ਸਿੰਘ ਦੇ ਕੀਰਤਨੀ ਜਥੇ ਨੇ ਆਪਣੇ ਸੁਰੀਲੇ ਤੇ ਰਸੀਲੇ ਕੀਰਤਨ ਰਾਹੀਂ ਇਸ ਸ਼ਰਧਾਂਜਲੀ ਸਮਾਰੋਹ ਨੂੰ ਅੱਗੇ ਤੋਰਿਆ। ਜਥੇਦਾਰ ਸੇਵਾ ਸਿੰਘ ਜੀ ਨੇ ਆਪਣੇ ਦੀਵਾਨ ਵਿਚ ਮਾਤਾ ਜੀ ਦੇ ਪਰਿਵਾਰ ਬਾਰੇ ਹਵਾਲੇ ਦੇਂਦਿਆਂ ਸੰਤ ਮੰਗਲ ਸਿੰਘ ਲਾਇਲਪੁਰੀ ਦਾ ਵਿਸ਼ੇਸ਼ ਜ਼ਿਕਰ ਕੀਤਾ। ਉਹਨਾਂ ਦੱਸਿਆ ਕਿ ਲਾਇਲਪੁਰੀ ਜੀ ਪੰਥ ਵਾਸਤੇ ਬਹੁਤ ਕੁਝ ਕਰ ਗਏ ਹਨ। ਜਿਹੜਾ ਕਿ ਆਪਣੀ ਮਿਸਾਲ ਆਪ ਹੈ। ਸੰਤ ਗੁਰਬਚਨ ਸਿੰਘ ਨੇ ਦੱਸਿਆ ਕਿ ਉਹ ਖਾਪੜ ਖੇੜੀ ਜ਼ਿਲ੍ਹਾ ਅੰਮ੍ਰਿਤਸਰ ਤੋਂ ਨਾਮਧਾਰੀ ਪੰਥ ਤੋਂ ਪ੍ਰਭਾਵਤ ਹਨ। ਉਹਨਾਂ ਨੂੰ ਅਤੇ ਉਹਨਾਂ ਵਰਗੇ ਕਈ ਹੋਰ ਵਿਅਕਤੀਆਂ ਨੂੰ ਨਾਮਧਾਰੀ ਪੰਥ ਵਿਚ ਲਿਆਉਣ ਵਾਲੇ ਸੰਤ ਮੰਗਲ ਸਿੰਘ ਲਾਇਲਪੁਰੀ ਸਨ। ਉਹਨਾਂ ਦੱਸਿਆ ਕਿ ਮੈਨੂੰ ਸੰਗੀਤ ਦੀ ਚੇਟਕ ਵੀ ਉਹਨਾਂ ਹੀ ਲਾਈ। ਇਸ ਗੁਣ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਬੱਚੇ ਬਲਜੀਤ ਸਿੰਘ ਵਿਚ ਸੰਚਾਰਿਤ ਕਰਨ ਦੀ ਕਿਰਪਾ ਕੀਤੀ। ਲਾਇਲਪੁਰੀ ਜੀ ਦੇ ਇਕ ਭਰਾ ਸੇਠ ਪ੍ਰਤਾਪ ਸਿੰਘ ਜੀ ਜ਼ਿਲਾ ਅੰਮ੍ਰਿਤਸਰ ਨੇ ਆਪਣੇ ਪ੍ਰਭਾਵ ਅਤੇ ਕਰਨੀ ਨਾਲ ਪਰਿਵਾਰਾਂ ਦੇ ਪਰਿਵਾਰ ਨਾਮਧਾਰੀ ਸਿੱਖ ਬਣਾਏ। ਸੰਤ ਜੀ ਦੇ ਛੋਟੇ ਭਰਾ ਸ੍ਰੀ ਅਮਰ ਭਾਰਤੀ ਜੀ ਕਲਮ ਦੇ ਧਨੀ ਹਨ। ਉਹਨਾਂ ਨਾਮਧਾਰੀ ਪੰਥ ਲਈ ਹੀ ਨਹੀਂ ਹੋਰ ਪੱਖਾਂ ਤੋਂ ਬਹੁਤ ਕੁਝ ਕੀਮਤੀ ਸਾਹਿਤ ਰਚਿਆ ਹੈ।

ਸ. ਤਾਰਾ ਸਿੰਘ ਅਨਜਾਣ ਨੇ ਆਖਿਆ ਕਿ ਮਾਤਾ ਭਾਗਵੰਤੀ ਨੇ ਆਪਣੇ ਬਹੁਤ ਵੱਡੇ ਪਰਿਵਾਰ ਵਿਚ ਆਪਣੇ ਆਪ ਨੂੰ ਬਹੁਤ ਸਰਲ ਅਤੇ ਸਹਿਜ ਰੱਖਿਆ। ਉਹਨਾਂ ਆਪਣੇ ਆਪ ਨੂੰ ਸਦਾ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨ ਕੰਵਲਾਂ ਨਾਲ ਜੋੜੀ ਰੱਖਿਆ। ਉਹ ਆਖਰੀ ਸਮੇਂ ਤੱਕ ਭਜਨ ਬੰਦਗੀ ਕਰਦੇ ਰਹੇ ਅਤੇ ਪਰਿਵਾਰ ਨੂੰ ਵੀ ਇਸ ਪਾਸੇ ਲਾਇਆ।

ਮਾਤਾ ਜੀ ਦੇ ਪਰਿਵਾਰ ਵਿਚ ਉਹਨਾਂ ਦੇ ਸਭ ਤੋਂ ਵੱਡੇ ਅਤੇ ਸਭ ਤੋਂ ਛੋਟੇ ਲੜਕੇ ਐਸ-ਮਨਧੀਰ ਅਤੇ ਸਰਬ ਸ਼ਕਤੀ ਮਾਨ ਸਿੰਘ ਨੇ ਪੱਤਰਕਾਰੀ ਰਾਹੀਂ ਪੰਥ ਦੀ ਸੇਵਾ ਕਰਨ ਅਤੇ ਸਮਾਜ ਨੂੰ ਜਾਗਰੂਕ ਕਰਨ ਦੇ ਗੁਣ ਸੰਭਾਲੇ ਹੋਏ ਹਨ। ਉਹ ਦੋਵੇਂ ਸਮੇਂ ਸਮੇਂ ਆਪਣੇ ਚਾਚਾ ਸ੍ਰੀ ਅਮਰ ਭਾਰਤੀ ਜੀ ਕੋਲੋਂ ਜਿਹੜੇ ਕਿ ਖੁਦ ਪੰਜਾਬੀ ਅਤੇ ਬੰਗਲਾ ਦੇ ਵੱਡੇ ਵਿਦਵਾਨ ਹਨ ਅਤੇ ਪੰਜਾਬੀ ਸਾਹਿਤ ਵਿਚ ਆਪਣੀ ਨਿਵੇਕਲੀ ਥਾਂ ਰੱਖਦੇ ਹਨ, ਤਪ ਸਾਧਨਾ ਨਾਲ ਜੁੜੇ ਹੋਏ ਹਨ, ਕੋਲੋਂ ਸਮੇਂ ਸਮੇਂ ਸਿਰ ਸੇਧ ਲੈਂਦੇ ਰਹਿੰਦੇ ਹਨ। ਮਾਤਾ ਜੀ ਦੇ ਤਿੰਨ ਹੋਰ ਲੜਕੇ ਸ. ਹਰਭਜਨ ਸਿੰਘ, ਬਖਸ਼ੀਸ਼ ਅਤੇ ਕਰਤਾਰ ਸਿੰਘ ਵੀ ਆਪਣੀ ਪਿਤਾ ਪੁਰਖੀ ਸ਼ਾਨ ਨੂੰ ਕਾਇਮ ਰੱਖ ਰਹੇ ਹਨ। ਇਹਨਾਂ ਦੀਆਂ ਲੜਕੀਆਂ ਤੇ ਉਹਨਾਂ ਦੇ ਪਰਿਵਾਰਾਂ ਵਿਚ ਵੀ ਪਿਛਲੀ ਪੀੜੀ ਵਲੋਂ ਪ੍ਰਾਪਤ ਗੁਣਾਂ ਦੀ ਕਮੀ ਨਹੀਂ ਹੈ। ਮਾਤਾ ਜੀ ਦੇ ਭੋਗ ਸਮੇਂ ਮਾਤਾ ਜੀ ਹੀ ਨਹੀਂ ਸਗੋਂ ਸਮੁਚੇ ਪਰਿਵਾਰ ਦੇ ਗੁਣਾਂ ਬਾਰੇ ਗੱਲਬਾਤ ਹੁੰਦੀ ਰਹੀ।

*—ਜਸਪਾਲ ਕੌਰ*

## ਮੈਂ ਜੋ ਕੁਝ ਹਾਂ ਆਪਣੇ ਗੁਰੂ ਦੀ ਬਦੌਲਤ ਹਾਂ ਕਿਹਾ ਰਾਸ਼ਟਰਪਤੀ ਨੇ

ਚੇਨਈ—ਸਫਲਤਾ ਦੀਆਂ ਉੱਚਾਈਆਂ ਨੂੰ ਹੱਥ ਲਾਉਣ ਵਾਲਾ ਹਰ ਵਿਅਕਤੀ ਜੀਵਨ ਵਿਚ ਕਿਸੇ ਨਾ ਕਿਸੇ ਤੋਂ ਪ੍ਰੇਰਿਤ ਹੁੰਦਾ ਹੈ ਅਤੇ ਰਾਸ਼ਟਰਪਤੀ ਏ.ਪੀ.ਜੇ. ਅਬਦੁਲ ਕਲਾਮ ਨੂੰ ਵੀ ਅਕਾਸ਼ ਦੀਆਂ ਸੁੰਦਰ ਉੱਚਾਈਆਂ ਤੋਂ ਉਡਦੀਆਂ ਚਿੜੀਆਂ ਤੋਂ ਵਿਗਿਆਨਕ ਬਣਨ ਦੀ ਪ੍ਰੇਰਨਾ ਮਿਲੀ। ਰਾਸ਼ਟਰਪਤੀ ਸ੍ਰੀ ਏ.ਪੀ.ਜੇ. ਅਬਦੁਲ ਕਲਾਮ ਨੇ ਚੇਨਈ ਵਿਚ ਰਾਮ ਕ੍ਰਿਸ਼ਨ ਮਿਸ਼ਨ ਸਟੂਡੈਂਟ ਹੋਮ ਦੇ ਵਿਦਿਆਰਥੀਆਂ ਨਾਲ ਗੱਲਬਾਤ ਵਿਚ ਇਸ ਗੱਲ ਦਾ ਖੁਲਾਸਾ ਕੀਤਾ। ਮਿਸ਼ਨ ਦੇ ਇਕ ਵਿਦਿਆਰਥੀ ਨੇ ਸ੍ਰੀ ਕਲਾਮ ਤੋਂ ਪੁਛਿਆ ਕਿ ਕਿਸ ਗੱਲ ਤੋਂ ਪ੍ਰੇਰਿਤ ਹੋ ਕੇ ਉਹ ਵਿਗਿਆਨਕ ਬਣੇ ਤਾਂ ਸ੍ਰੀ ਕਲਾਮ ਨੇ ਕਿਹਾ ਜਦੋਂ ਮੈਂ ਵੀ ਪੰਜਵੀਂ ਕਲਾਸ ਦਾ ਵਿਦਿਆਰਥੀ ਸੀ, ਉਸ ਵੇਲੇ ਮੇਰੇ ਵਿਗਿਆਨ ਦੇ ਅਧਿਆਪਕ ਸ਼ਿਵ ਸੁਬਰਾਮਨੀਅਮ ਅਈਅਰ ਨੇ ਸਾਨੂੰ ਆਕਾਸ਼ ਵਿਚ ਉਡਦੀ ਚਿੜੀ ਦੇ ਬਾਰੇ ਦੱਸਿਆ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਮੈਨੂੰ ਇਹ ਸਮਝ ਵਿਚ ਨਹੀਂ ਆਇਆ। ਉਹ ਮੈਨੂੰ ਰਾਮੇਸ਼ਵਰਮ ਟਾਪੂ ਵਿਚ ਸਮੁੰਦਰੀ ਤੱਟ 'ਤੇ ਲੈ ਗਏ ਅਤੇ ਮੈਂ ਖੁਦ ਆਕਾਸ਼ ਵਿਚ ਉਡਦੀ ਚਿੜੀ ਦੇਖੀ। ਮੈਂ ਉਸ ਸਮੇਂ ਦਸ ਸਾਲਾਂ ਦਾ ਸੀ ਅਤੇ ਉਸ ਸਮੇਂ ਮੈਂ ਏਅਰੋਨਾਟੀਕਲ ਵਿਗਿਆਨਿਕ ਬਣਨ ਦਾ ਨਿਸ਼ਠਾ ਕਰ ਲਿਆ ਸੀ। ਜਦੋਂ ਇਕ ਵਿਦਿਆਰਥੀ ਨੇ ਉਨ੍ਹਾਂ ਤੋਂ ਪੁੱਛਿਆ ਕਿ ਉਨ੍ਹਾਂ ਨੂੰ ਸਭ ਤੋਂ ਜ਼ਿਆਦਾ ਪਿਆਰਾ ਕੌਣ ਹੈ, ਮਾਤਾ-ਪਿਤਾ ਜਾਂ ਗੁਰੂ ਤਾਂ ਉਨ੍ਹਾਂ ਕਿਹਾ ਗੁਰੂ। ਸ੍ਰੀ ਕਲਾਮ ਨੇ ਆਪਣੇ ਉੱਤਰ ਦਾ ਕਾਰਨ ਸਪੱਸ਼ਟ ਕਰਦੇ ਹੋਏ ਕਿਹਾ ਕਿ ਗੁਰੂ ਸ਼ਿਵ ਸੁਬਰਾਮਨੀਅਮ ਅਈਅਰ ਉਨ੍ਹਾਂ ਨੂੰ ਸਭ ਤੋਂ ਜ਼ਿਆਦਾ ਪਿਆਰੇ ਹਨ ਕਿਉਂਕਿ ਮੈਂ ਅੱਜ ਜੋ ਵੀ ਹਾਂ ਉਨ੍ਹਾਂ ਦੀ ਬਦੌਲਤ ਹਾਂ। ਮੇਰੇ ਮਾਤਾ-ਪਿਤਾ ਚੰਗੇ ਹਨ ਪਰ ਮੈਂ ਅੱਜ ਜੋ ਕੁਝ ਵੀ ਹਾਂ ਆਪਣੇ ਗੁਰੂ ਦੇ ਕਾਰਨ ਹਾਂ। ਉਨ੍ਹਾਂ ਵਿਦਿਆਰਥੀਆਂ ਨੂੰ ਸਲਾਹ ਦਿੱਤੀ ਕਿ ਉਹ ਆਪਣੇ ਜੀਵਨ ਦਾ ਟੀਚਾ ਨਿਰਧਾਰਤ ਕਰ ਲੈਣ ਅਤੇ ਫਿਰ ਉਸ ਨੂੰ ਹਾਸਿਲ

ਕਰਨ ਲਈ ਸਖਤ ਮਿਹਨਤ ਕਰਨ। ਰਾਸ਼ਟਰਪਤੀ ਨੇ ਬੱਚਿਆਂ ਨੂੰ ਸੰਦੇਸ਼ ਦਿੱਤਾ ਕਿ ਘੱਟ ਤੋਂ ਘੱਟ ਦੋ ਅਨਪੜ੍ਹ ਆਦਮੀਆਂ ਨੂੰ ਪੜ੍ਹਨਾ-ਲਿਖਣਾ ਸਿਖਾਓ ਅਤੇ ਰੋਜ਼ਾਨਾ ਦੇ ਰੱਖ-ਰਖਾਅ ਅਤੇ ਪੜ੍ਹਾਈ 'ਤੇ ਧਿਆਨ ਕੇਂਦਰਤ ਕਰੋ।

## ਅੰਮ੍ਰਿਤਾ ਪ੍ਰੀਤਮ ਨੂੰ ਲਾਈਫ ਟਾਈਮ ਅਚੀਵਮੈਂਟ ਅਵਾਰਡ

ਪੰਜਾਬੀ ਭਾਸ਼ਾ ਪ੍ਰਤੀ ਨਿਸ਼ਕਾਮ ਸੇਵਾ ਨਿਭਾਉਣ ਲਈ ਕਵਿੱਤਰੀ ਅੰਮ੍ਰਿਤਾ ਪ੍ਰੀਤਮ ਨੂੰ ਵਿਸ਼ਵ ਪੰਜਾਬੀ ਕਾਂਗਰਸ ਵਲੋਂ ਲਾਈਫ ਟਾਈਮ ਅਚੀਵਮੈਂਟ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ। ਇਸ ਤੋਂ ਇਲਾਵਾ ਅੰਮ੍ਰਿਤਾ ਨੂੰ ਸਦੀ ਦੀ ਕਵਿੱਤਰੀ ਵੀ ਐਲਾਨਿਆ ਗਿਆ। ਬਿਮਾਰੀ ਕਾਰਨ ਅੰਮ੍ਰਿਤਾ ਪ੍ਰੀਤਮ ਇਸ ਸਮਾਰੋਹ 'ਚ ਸ਼ਰੀਕ ਨਹੀਂ ਹੋ ਸਕੇ। ਜਿਸ ਕਰਕੇ ਉਨ੍ਹਾਂ ਦੇ ਪੱਖ 'ਤੇ ਇਹ ਅਵਾਰਡ ਤਾਹਿਰਾ ਅਜ਼ਹਰ ਅਲੀ ਨੇ ਸਵੀਕਾਰ ਕੀਤਾ। ਵਿਸ਼ਵ ਪੰਜਾਬੀ ਕਾਂਗਰਸ ਦੇ ਚੇਅਰਮੈਨ ਫ਼ਖਰ ਜਮਾਨ ਨੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਪੰਜਾਬੀ ਭਾਸ਼ਾ ਦੀ ਤਰੱਕੀ ਲਈ ਅੰਮ੍ਰਿਤਾ ਵੱਲੋਂ ਨਿਭਾਈਆਂ ਅਦੁੱਤੀਆਂ ਤੇ ਵੱਡਮੁੱਲੀਆਂ ਸੇਵਾਵਾਂ ਬਦਲੇ ਹੀ ਇਸ ਅਵਾਰਡ ਲਈ ਉਨ੍ਹਾਂ ਦੀ ਚੋਣ ਕੀਤੀ ਗਈ। ਫ਼ਖਰ ਜ਼ਮਾਨ ਨੇ ਦੱਸਿਆ ਕਿ ਅੰਮ੍ਰਿਤਾ ਨੇ ਟੈਲੀਫੋਨ 'ਤੇ ਉਨ੍ਹਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਹੋਰਨਾਂ ਨਾਲੋਂ ਇਸ ਅਵਾਰਡ ਦੀ ਉਨ੍ਹਾਂ ਲਈ ਵਧੇਰੇ ਮਹੱਤਤਾ ਹੈ। ਜ਼ਿਕਰਯੋਗ ਹੈ ਕਿ ਅੰਮ੍ਰਿਤਾ ਪ੍ਰੀਤਮ ਨੇ ੧੦੦ ਕਿਤਾਬਾਂ ਲਿਖੀਆਂ ੧੫ ਕਿਤਾਬਾਂ ਦਾ ਹੋਰਨਾਂ ਭਾਸ਼ਾਵਾਂ 'ਚ ਅਨੁਵਾਦ ਹੋਇਆ। ਅੰਮ੍ਰਿਤਾ ਪ੍ਰੀਤਮ ਨੇ ਸਿਰਫ ੧੧ ਸਾਲ ਦੀ ਨਿੱਕੀ ਉਮਰੇ ਹੀ ਆਪਣੀ ਪਹਿਲੀ ਕਵਿਤਾ ਲਿਖੀ ਸੀ। ਪੰਜਾਬੀ ਭਾਸ਼ਾ ਲਈ ਨਿਭਾਈ ਸੇਵਾ ਬਦਲੇ ਵਿਸ਼ਵ ਦੀਆਂ ਸੱਤ ਯੂਨੀਵਰਸਿਟੀਆਂ ਅੰਮ੍ਰਿਤਾ ਨੂੰ ਅਵਾਰਡ ਦੇ ਕੇ ਸਨਮਾਨਿਤ ਕਰ ਚੁੱਕੀਆਂ ਹਨ।

*ਦੇਸ਼ ਸੇਵਕ ਚੰਡੀਗੜ੍ਹ ੧੫ ਜੂਨ ੨੦੦੩*

## ਫਿਲਮਾਂ ਦਾ ਅਸਰ : ਇਕ ਬੱਚੇ ਦੀ ਮੌਤ

ਫਿਲਮੀ ਮਾਰਧਾੜ ਦਾ ਅਸਰ ਬੱਚਿਆਂ 'ਤੇ ਇੰਨਾ ਭਾਰੂ ਹੋ ਰਿਹਾ ਹੈ ਕਿ ਇਨ੍ਹਾਂ 'ਚ ਅਪਰਾਧ ਦੀਆਂ ਘਟਨਾਵਾਂ ਵਧਦੀਆਂ ਜਾ ਰਹੀਆਂ ਹਨ ਜਿਸ ਦਾ ਜਿਊਂਦਾ-ਜਾਗਦਾ ਨਮੂਨਾ ਪਿਛਲੇ ਦਿਨੀਂ ਉਸ ਵੇਲੇ ਮਹਾਰਾਜਾ ਨਗਰ ਸਥਿਤੀ ਵਾਲਮੀਕਿ ਕਾਲੋਨੀ ਸਰਾਭਾ ਨਗਰ ਲੁਧਿਆਣਾ 'ਚ ਦੇਖਣ ਨੂੰ ਮਿਲਿਆ। ਜਦ ਇਕ ਹੀ ਮੁਹੱਲੇ ਦੇ ਰਹਿਣ ਵਾਲੇ ਦੋ ਬਾਲਕ ਖੇਡਦੇ-ਖੇਡਦੇ ਆਪਸ ਵਿਚ ਇੰਨੇ ਲੜ ਪਏ ਕਿ ਇਕ ਬਾਲਕ ਨੇ ਦੂਜੇ ਬਾਲਕ ਦਾ ਗਲਾ ਦਬਾ ਕੇ ਜਾਨੋਂ ਮਾਰ ਦਿੱਤਾ। ਮਿਲੀ ਜਾਣਕਾਰੀ ਮੁਤਾਬਕ ਥਾਣਾ ਸਰਾਭਾ ਨਗਰ ਦੇ ਅਧੀਨ ਆਉਂਦੇ ਖੇਤਰ ਮਹਾਰਾਜ ਨਗਰ ਵਾਲਮੀਕਿ ਕਾਲੋਨੀ ਵਿਚ ਸੋਲਾਂ ਸਾਲ ਦੇ ਬਾਲਕ ਰਾਜੇਸ਼ ਕੁਮਾਰ ਪੁੱਤਰ ਸਵ. ਵਿਸ਼ਨੂੰ ਕੁਮਾਰ ਦੁਪਹਿਰ ਕਰੀਬ ੨.੩੦ ਵਜੇ ਆਪਣੇ ਘਰ ਤੋਂ ਰੋਟੀ ਖਾ ਕੇ ਖੇਡਣ ਲਈ ਨਿਕਲਿਆ ਕਿ ਉਸੇ ਮੁਹੱਲੇ ਦੇ ਬਾਲਕ ਅਮਨੀ (੧੫ ਸਾਲਾਂ) ਦੇ ਨਾਲ ਖੇਡਣ ਲੱਗ ਪਿਆ ਜਿਸ 'ਤੇ ਉਪਰੋਕਤ ਦੋਹਾਂ 'ਚ ਕਿਸੇ ਗੱਲ ਨੂੰ ਲੈ ਕੇ ਲੜਾਈ-ਝਗੜਾ ਹੋ ਗਿਆ। ਜਿਸ 'ਤੇ ਅਮਨੀ ਨੇ ਰਾਜੇਸ਼ ਕੁਮਾਰ ਦਾ ਗਲਾ ਇੰਨੀ ਜ਼ੋਰ ਨਾਲ ਦਬਾ ਦਿੱਤਾ ਕਿ ਰਾਜੇਸ਼ ਬੇਹੋਸ਼ ਹੋ ਗਿਆ ਜਿਸ 'ਤੇ ਰਾਜੇਸ਼ ਦੇ ਚਾਚਾ ਪੱਪੂ ਤੇ ਉਸ ਦੀ ਮਾਤਾ ਵਿਦਿਆ ਦੇਵੀ ਜਿਹੜੀ ਕਿ ਸਿਵਲ ਹਸਪਤਾਲ ਮਨਸੂਰਾਂ 'ਚ ਸਫਾਈ ਕਰਮਚਾਰੀ ਹੈ, ਨੇ ਉਸੇ ਵੇਲੇ ਇਕ ਸਥਾਨਕ ਡਾਕਟਰ ਦੇ ਕੋਲ ਉਹਨੂੰ ਇਲਾਜ ਲਈ ਪਹੁੰਚਾਇਆ ਜਿਥੋਂ ਦੇ ਡਾਕਟਰ ਨੇ ਉਸ ਦੀ ਹਾਲਤ ਨਾਜ਼ੁਕ ਦੇਖਦੇ ਹੋਏ ਉਹਨੂੰ ਡੀ.ਐੱਮ. ਸੀ. ਹਸਪਤਾਲ ਲਿਜਾਣ ਨੂੰ ਕਿਹਾ। ਹਸਪਤਾਲ ਪਹੁੰਚਦਿਆਂ ਹੀ ਡਾਕਟਰਾਂ ਨੇ ਰਾਜੇਸ਼ ਨੂੰ ਮੁਰਦਾ ਕਰਾਰ ਕਰ ਦਿੱਤਾ।

*(ਜੱਗ ਬਾਣੀ ੨੦.੬.੦੩)*

## ਕਮਲਜੀਤ ਕੌਰ ਨਮਿਤ ਪਾਠ ਦਾ ਭੋਗ



"ਇਹੁ ਤਉ ਰਚਨੁ ਰਚਿਆ ਕਰਤਾਰਿ,
ਆਵਤ ਜਾਵਤ ਹੁਕਮਿ ਅਪਾਰਿ"

ਬੀਬੀ ਕਮਲਜੀਤ ਕੌਰ ਦਾ ਜਨਮ ੩੦ ਜਨਵਰੀ ੧੯੭੬ ਨੂੰ ਮਾਤਾ ਹਰਬੰਸ ਕੌਰ ਪਿਤਾ ਸੰਤ ਕੁਲਦੀਪ ਸਿੰਘ (ਗੜ੍ਹ ਪਧਾਣਾ) ਜੀ ਦੇ ਗ੍ਰਹਿ ਫਗਵਾੜਾ ਵਿਖੇ ਹੋਇਆ। ਪਰਿਵਾਰ ਵਿਚ ਸਭ ਤੋਂ ਛੋਟੀ ਹੋਣ ਕਾਰਨ ਸਭ ਦਾ ਮੰਨ ਮੋਹ ਲੈਂਦੀ ਹਮੇਸ਼ਾ ਖੁਸ਼ ਹੀ ਰਹਿਣਾ ਇਸ ਦੀ ਆਦਤ ਬਣ ਗਈ ਸੀ। ਅਜਿਹਾ ਇਕ ਕਾਰਨ ਸੀ ਜੋ ਕਿਤੇ ਆਪ ਤੋਂ ਵੱਡੇ ਨੂੰ ਕੁਝ

ਕਹਿ ਵੀ ਦੇਣਾ ਤੇ ਕੋਈ ਗੁੱਸਾ ਨਹੀਂ ਸੀ ਕਰਦਾ ਕਿਉਂਕਿ ਇਸ ਨੂੰ ਸੱਚ ਬੋਲਣ ਦੀ ਆਦਤ ਵੀ ਸੀ। ਦਸਵੀਂ ਜਮਾਤ ਤੱਕ ਪੜ੍ਹਾਈ ਕੀਤੀ। ੨੯ ਮਾਰਚ ੧੯੯੭ ਸੰਤ ਨਗਰ ਹੋਲਾ ਮਹੱਲਾ ਸਮੇਂ ਇਸ ਦਾ ਅਨੰਦ ਕਾਰਜ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਅਨਿਨ ਸੇਵਕ ਸੰਤ ਬਲਬੀਰ ਸਿੰਘ ਰੀਹਲ (ਦਾਰਾ ਸਲਾਮ ਅਫ਼ਰੀਕਾ) ਦੇ ਸਪੁੱਤਰ ਹਰਵਿੰਦਰ ਸਿੰਘ (ਰਾਜਾ) ਨਾਲ ਹੋਇਆ। ਕਰੀਬ ਡੇੜ ਸਾਲ ਅਫਰੀਕਾ ਰਹੀ ਉਸ ਦੌਰਾਨ ਇਕ ਲੜਕਾ (ਹਰਨਾਮ ਸਿੰਘ) ਹੋਇਆ। ਜੋ ਕਮਲਜੀਤ ਕੌਰ ਨੇ ਇਸ ਲੜਕੇ ਨੂੰ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਮੱਥਾ ਟੇਕ ਦਿੱਤਾ। ਬਾਅਦ ਕਮਲਜੀਤ ਕੌਰ ਅਤੇ ਹਰਵਿੰਦਰ ਸਿੰਘ ਆਪਣੇ ਮਾਤਾ ਪਿਤਾ (ਸੰਤ ਕੁਲਦੀਪ ਸਿੰਘ ਜੀ) ਪਾਸ ਫੀਨੈਕਸ ਅਮਰੀਕਾ ਚਲੇ ਗਏ ਉਥੇ ਜਾ ਕੇ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕਿਰਪਾ ਸਦਕਾ ਇਕ ਲੜਕੀ ਹਰ ਕੌਰ ਅਤੇ ਇਕ ਲੜਕਾ ਹਰਦਿਆਲ ਸਿੰਘ ਹੋਇਆ ਬਹੁਤ ਹੀ ਅਨੰਦਮਈ ਪਰਿਵਾਰ ਰਹਿ ਰਿਹਾ ਸੀ ਕਿ ਅਚਾਨਕ ਬੀਬੀ ਕਮਲਜੀਤ ਕੌਰ ਦੀ ਇਕ ਦੁਰਘਟਨਾ ਵਿਚ ੧੩ ਮਾਰਚ ੨੦੦੩ ਦਿਨ ਵੀਰਵਾਰ ਨੂੰ ਮੌਤ ਹੋ ਗਈ।

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ੩੦ ਮਾਰਚ ੨੦੦੩ ਦਿਨ ਐਤਵਾਰ ਹਰੀ ਮੰਦਿਰ ਸ੍ਰੀ ਭੈਣੀ ਸਾਹਿਬ ਵਿਖੇ ਬੀਬੀ ਕਮਲਜੀਤ ਕੌਰ ਦੀ ਆਤਮਿਕ ਸ਼ਾਂਤੀ ਲਈ ਰਖੇ ਸਾਧਾਰਨ ਪਾਠ ਦੇ ਭੋਗ ਸਮੇਂ ਪ੍ਰੋਗਰਾਮ ਦੀ ਸ਼ੁਰੂਆਤ ਜਥੇਦਾਰ ਗੁਰਵਿੰਦਰ ਸਿੰਘ ਜੀ ਨੇ ਦੀਵਾਨ ਲਗਾਕੇ ਕੀਤੀ। ਰੋਜ਼ਾਨਾ ਦੀ ਤਰ੍ਹਾਂ ਨਾਮ ਸਿਮਰਨ ਵਿਚ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦਿੱਤੇ ਤੇ ਇਸੇ ਦੌਰਾਨ ਨੌਵੇਂ ਪਾਤਸ਼ਾਹ ਜੀ ਦੇ ਸਲੋਕ ਸੰਤ ਬਲਕਾਰ ਸਿੰਘ ਜੀ ਅਤੇ ਮਾਸਟਰ ਦਰਸ਼ਨ ਸਿੰਘ ਜੀ ਨੇ ਪੜੇ ਅਰਦਾਸ ਤੋਂ ਬਾਅਦ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਸੇਵਕ ਹਰਪਾਲ ਸਿੰਘ ਜੀ ਨੇ ਬੀਬੀ ਕਮਲਜੀਤ ਕੌਰ ਬਾਬਤ ਜਾਣਕਾਰੀ ਦਿੱਤੀ

*—ਗੁਰਮੁਖ ਸਿੰਘ ਨਾਮਧਾਰੀ*
*੨੫੧ ਅਰਬਨ ਅਸਟੇਟ, ਫਗਵਾੜਾ*

## ਨਾਮਧਾਰੀ ਸ਼ਹੀਦੀ ਗੇਟ ਪਿੰਡ ਜੋਗਾ ਦਾ ਨੀਂਹ ਪਥਰ ਰਖਿਆ ਗਿਆ

ਮਿਤੀ ੧੭-੧੮ ਜਨਵਰੀ ੧੮੭੨ ਨੂੰ ਮਲੇਰਕੋਟਲੇ ਦੇ ਰਕੜ ਵਿਖੇ ਗਊ ਗਰੀਬ ਦੀ ਰਖਿਆ ਅਤੇ ਦੇਸ਼ ਦੀ ਆਜ਼ਾਦੀ ਖਾਤਰ ਤੋਪਾਂ ਅਗੇ ਸ਼ਹੀਦ ਹੋਏ ਜੋਗਾ ਪਿੰਡ ਦੇ ਚਾਰ ਨਾਮਧਾਰੀ ਸਿੰਘਾਂ, ਬਾਬਾ ਸ਼ਾਮ ਸਿੰਘ, ਬਾਬਾ ਜਵਾਹਰ ਸਿੰਘ, ਬਾਬਾ ਸੱਦਾ ਸਿੰਘ ਤੇ ਬਾਬਾ ਕਿਸ਼ਨ ਸਿੰਘ ਦੀ ਯਾਦ ਵਿਚ ਉਸਾਰੇ ਜਾਣ ਵਾਲੇ 'ਯਾਦਗਾਰੀ ਦਰਵਾਜ਼ੇ' ਦਾ ਨੀਂਹ ਪਥੱਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਅਤੇ ਅਗਿਆ ਸਹਿਤ ਮਾਨਯੋਗ ਠਾਕਰ ਉਦੇ ਸਿੰਘ ਜੀ ਨੇ ਮਿਤੀ ੨੧ ਮਈ ੨੦੦੩ ਨੂੰ ਪਿੰਡ ਜੋਗਾ ਵਿਚ ਰਖਿਆ। ਜੋਗਾ ਪਿੰਡ ਬਰਨਾਲਾ ਤੋਂ ਮਾਨਸਾ-ਸਰਸਾ ਮੁਖ ਸੜਕ ਤੇ ਹੈ ਅਤੇ ਇਹ ਦਰਵਾਜ਼ਾ ਇਥੋਂ ਮੁਖ ਸੜਕ ਤੋਂ ਪਿੰਡ ਨੂੰ ਜਾਣ ਵਾਲੀ ਸੜਕ ਦੇ ਸ਼ੁਰੂ ਵਿਚ ਹੈ।

ਇਸ ਤੋਂ ਪਹਿਲਾਂ ਉਘੇ ਸੁਤੰਤਰਤਾ ਸੈਨਾਨੀ, ਪਰਜਾ ਮੰਡ ਲਹਿਰ ਦੇ ਬਾਨੀ ਪ੍ਰਸਿਧ ਕਮਿਊਨਿਸਟ ਨੇਤਾ ਕਾਮਰੇਡ ਜੰਗੀਰ ਸਿੰਘ ਜੋਗਾ ਜੀ ਯਾਦ ਵਿਚ ਉਸਾਰੇ ਜਾਣ ਵਾਲੇ ਕਾ: ਜੰਗੀਰ ਸਿੰਘ ਜੋਗਾ ਯਾਦਗਾਰੀ ਭਵਨ ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜਗਤਜੀਤ ਸਿੰਘ ਜੀ ਵਲੋਂ ਸ੍ਰੀ ਠਾਕੁਰ ਉਦੇ ਸਿੰਘ ਜੀ ਨੇ ਰੱਖਿਆ।

ਇਹ ਭਵਨ ਗਰਾਮ ਪੰਚਾਇਤ ਜੋਗਾ ਵਲੋਂ ਦਿੱਤੀ ਗਈ ਇਕ ਏਕੜ ਜ਼ਮੀਨ ਤੇ ਬਣ ਰਿਹਾ ਹੈ। ਇਸ ਸਮੇਂ ਹੋਏ ਭਾਰੀ ਸਮਾਗਮ ਨੂੰ, ਟਰੇਡ ਯੂਨੀਅਨ ਆਗੂ ਜਗਮੋਹਨ ਕੌਸ਼ਲ, ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਕਾ. ਰਘਬੀਰ ਸਿਘ ਛੀਨਾ ਗਦਰੀ ਰੂੜ ਸਿਘ ਯਾਦਗਾਰੀ ਟਰੱਸਟ ਚੂਹੜ ਚੱਕ ਦੇ ਪ੍ਰਧਾਨ ਸੰਤ ਸਿੰਘ, ਮਨਜੀਤ ਸਿੰਘ ਸਾਬਕਾ ਸਰਪੰਚ, ਸ. ਬਲਦੇਵ ਸਿੰਘ ਮੈਂਬਰ ਐਸ.ਜੀ.ਪੀ.ਸੀ., ਬਲਦੇਵ ਸਿੰਘ ਰਲਾ, ਸਰਪੰਚ ਗੁਰਜੰਟ ਸਿੰਘ ਜੋਗਾ, ਕਾ. ਜੱਗਾ ਸਿੰਘ, ਸੁਖਬੀਰ ਸਿੰਘ, ਸੰਤ ਦਲੀਪ ਸਿੰਘ ਚੇਅਰਮੈਨ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਸ. ਕੁਲਵੰਤ ਸਿੰਘ ਏ.ਡੀ.ਸੀ. ਮਾਨਸਾ, ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਮਲੇਰ ਕੋਟਲਾ ਦੇ ਸ਼ਹੀਦਾਂ ਬਾਰੇ ਨੇ ਕਾਮਰੇਡ ਜੋਗਾ ਬਾਰੇ ਇਸ ਪਿੰਡ ਦੀ ਦੇਣ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਧੰਨਵਾਦ ਵਜੋਂ ਸ਼ਬਦ ਕਹੇ।

ਅੰਤ ਉਤੇ ਕਾਮਰੇਡ ਜੋਗਾ ਯਾਦਗਾਰੀ ਟਰੱਸਟ ਦੀ ਮੁਖੀ ਡਾਕਟਰ ਹਰਮੰਦਰਜੀਤ ਕੌਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਠਾਕਰ ਜੀ ਦਾ ਧੰਨਵਾਦ ਕੀਤਾ ਅਤੇ ਆਏ ਪ੍ਰਾਹੁਣਿਆਂ ਦਾ ਵੀ ਹਾਰਦਿਕ ਧੰਨਵਾਦ ਕੀਤਾ। ਇਸ ਮੌਕੇ ਤੇ ਗੀਤ ਸੰਗੀਤ ਵੀ ਹੋਇਆ। ਠਾਕਰ ਜੀ ਦਾ ਇਥੇ ਪੁਜਣ ਤੇ ਭਰਵਾਂ ਸੁਆਗਤ ਕੀਤਾ ਗਿਆ।

## ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਹਤ ਅਤੇ ਚੜ੍ਹਦੀ ਕਲਾ ਵਾਸਤੇ ਅਖੰਡ ਪਾਠ

ਨਾਮਧਾਰੀ ਵਿਦਿਅਕ ਜਥਾ ਜਲੰਧਰ ਵੱਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਅਤੇ ਸਿਹਤਯਾਬੀ ਵਾਸਤੇ ਨਾਮਧਾਰੀ ਧਰਮਸਾਲਾ ਬਸਤੀ ਬੂਰੇ ਖਾਂ, ਪ੍ਰੀਤ ਨਗਰ

ਜਲੰਧਰ ਦਿਨ ਸ਼ੁਕਰਵਾਰ ਨੂੰ ਸਵੇਰੇ ੮ ਵਜੇ ਆਰੰਭ ਕੀਤਾ ਗਿਆ। ਵਿਦਿਅਕ ਜਥੇ ਦੇ ਨੌਜਵਾਨਾਂ ਵੱਲੋਂ ਸ੍ਰੀ ਅਖੰਡ ਪਾਠ ਜੀ ਵਿਚ ਬੜੇ ਉਤਸ਼ਾਹ ਨਾਲ ਭਾਗ ਲਿਆ ਗਿਆ।

੨੨ ਜੂਨ ਵਿਚ ਐਤਵਾਰ ਨੂੰ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੀ-ਸੰਤੋਖ ਸਿੰਘ ਠੱਲੂ ਵਲੋਂ ਕੀਤਾ ਗਿਆ ਅਤੇ ਉਨਾ ਦਾ ਸਾਥ ਸੰਤ ਸੁਖਦੇਵ ਸਿੰਘ, ਗੁਰਿਦਰ ਸਿੰਘ ਮਨੀ, ਮਨਰਾਜ ਸਿੰਘ ਨੇ ਤਬਲੇ ਤੇ ਦਿੱਤਾ। ਇਸ ਉਪਰੰਤ ਸ੍ਰੀ ਅਖੰਡ ਪਾਠ ਜੀ ਦਾ ਭੋਗ ਪਾਇਆ ਗਿਆ ਅਤੇ ਸਾਧ ਸੰਗਤ ਨੇ ਇਕ ਮਨ ਹੋ ਕੇ ਸਤਿਗੁਰੂ ਜੀ ਦੀ ਸਿਹਤਯਾਬੀ ਅਤੇ ਚੜ੍ਹਦੀ ਕਲਾ ਵਾਸਤੇ ਅਰਦਾਸ ਕੀਤੀ।

ਸੰਤ ਹਰਜੀਤ ਸਿੰਘ ਕਨਵੀਨਰ ਨਾਮਧਾਰੀ ਵਿਸ਼ਵ ਵਿਦਿਅਕ ਜਥਾ ਨੇ ਆਈਆਂ ਸੰਗਤਾਂ ਨੂੰ ਨਾਮ ਸਿਮਰਨ ਕਰਨ ਲਈ ਪ੍ਰੇਰਿਆ। ਇਸ ਉਪਰੰਤ ਗੁਰੂ ਦਾ ਲੰਗਰ ਅਤੁੱਟ ਵਰਤਿਆ।

*ਗੁਰਮੇਲ ਸਿੰਘ*

*ਮੀਤ ਸਕੱਤਰ ਨਾਮਧਾਰੀ ਨਾਮਧਾਰੀ ਵਿਦਿਅਕ ਜਥਾ ਜਲੰਧਰ।*

## ਪੰਜਾਬੀ ਤੇ ਉਰਦੂ ਨੂੰ ਦਿੱਲੀ 'ਚ ਦੂਜੀ ਭਾਸ਼ਾ ਵਜੋਂ ਮਾਨਤਾ

ਗ੍ਰਹਿ ਮੰਤਰਾਲੇ ਦੇ ਇਕ ਅਧਿਕਾਰੀ ਨੇ ਦੱਸਿਆ ਹੈ ਕਿ ਰਾਸ਼ਟਰਪਤੀ ਡਾ. ਏ.ਪੀ.ਜੇ. ਅਬਦੁੱਲ ਕਲਾਮ ਨੇ ਦਿੱਲੀ ਸਰਕਾਰੀ ਭਾਸ਼ਾ ਬਿੱਲ ੨੦੦੦ ਨੂੰ ਪ੍ਰਵਾਨਗੀ ਦੇ ਕੇ ਪੰਜਾਬੀ ਤੇ ਉਰਦੂ ਨੂੰ ਦੇਸ਼ ਦੀ ਰਾਜਧਾਨੀ ਦੀ ਦੂਜੀ ਸਰਕਾਰੀ ਭਾਸ਼ਾ ਬਣਾ ਦਿੱਤਾ ਹੈ।

ਉਨ੍ਹਾਂ ਦੱਸਿਆ ਕਿ ਗੁਰਮੁਖੀ ਲਿਪੀ ਵਿਚ ਪੰਜਾਬੀ ਨੂੰ ਅਤੇ ਫਾਰਸੀ ਲਿੱਪੀ ਵਿਚ ਉਰਦੂ ਨੂੰ ਦਿੱਲੀ ਦੀ ਦੂਜੀ ਸਰਕਾਰੀ ਭਾਸ਼ਾ ਬਣਾ ਦਿੱਤਾ ਗਿਆ ਹੈ। ਬਿੱਲ ਪਾਸ ਹੋਣ ਨਾਲ ਇਹ ਕਾਨੂੰਨ ਬਣ ਗਿਆ ਹੈ। ਹੁਣ ਸਾਰੇ ਸਰਕਾਰੀ ਨੇਮ, ਗਜ਼ਟ ਨੋਟੀਫਿਕੇਸ਼ਨ ਅਤੇ ਅਹਿਮ ਸਰਕਾਰੀ ਇਸ਼ਤਿਹਾਰ ਪੰਜਾਬੀ ਤੇ ਉਰਦੂ ਵਿਚ ਪ੍ਰਕਾਸ਼ਤ ਕਰਨੇ ਜ਼ਰੂਰੀ ਹੋਣਗੇ।

ਦਿੱਲੀ ਸਰਕਾਰ ਦੇ ਮੁਲਾਜ਼ਮਾਂ ਅਤੇ ਅਧਿਕਾਰੀਆਂ ਲਈ ਇਹ ਜ਼ਰੂਰੀ ਬਣਾ ਦਿੱਤਾ ਗਿਆ ਹੈ ਕਿ ਉਹ ਪੰਜਾਬੀ ਤੇ ਉਰਦੂ ਵਿਚ ਆਈਆਂ ਚਿੱਠੀਆਂ ਦੇ ਜਵਾਬ ਇਨ੍ਹਾਂ ਭਾਸ਼ਾਵਾਂ ਵਿਚ ਹੀ ਦੇਣ। ਦਿੱਲੀ ਵਿਧਾਨ ਸਭਾ ਦੀ ਕਾਰਵਾਈ ਹੁਣ ਪੰਜਾਬੀ ਤੇ ਉਰਦੂ ਵਿਚ ਵੀ ਰਿਕਾਰਡ ਕੀਤੀ ਜਾਵੇਗੀ।

## ਵਰਿਆਮ ਨੂੰ ਸਹਿਯੋਗ

ਉਸਤਾਦ ਹਰਭਜਨ ਸਿੰਘ—ਗੁਰਦੇਵ ਸਿੰਘ
ਸਰੋਦ ਕਲਾਕਾਰ, ਇੰਗਲੈਂਡ ਵਿੱਚ ਸੁਰਨਾਦ ਮਿਊਜ਼ਿਕ ਅਕੈਡਮੀ ਦੇ ਸਫਲ ਪ੍ਰੋਗਰਾਮ ਸਮੇਂ ੨੦੦੦-੦੦

ਸ. ਮਨਮੋਹਨ ਸਿੰਘ—ਚਰੰਜੀਤ ਸਿੰਘ ਜੀ ਦਿਲੀ
ਆਪਣੇ ਪਿਤਾ ਸ੍ਰੀ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਸਮਾਗਮ ਸਮੇਂ ੫੦੦-੦੦

ਸਵ: ਸੰਤ ਮੰਗਲ ਸਿੰਘ ਲਾਇਲਪੁਰੀ, ਦਿਲੀ ਦੇ ਪਰਿਵਾਰ ਵਲੋਂ ਮਾਤਾ ਭਾਗਵੰਤੀ ਜੀ ਨਮਿਤ ਪਾਠ ਦੇ ਭੋਗ ੧੯.੫.੨੦੦੩ ਸਮੇਂ ੫੦੦-੦੦

ਮਾਤਾ ਅਮਰ ਕੌਰ ਸੁਪਤਨੀ ਸਵ: ਸੰਤ ਜਗਤ ਸਿੰਘ ਦੇ ਪ੍ਰਲੋਕ ਸਿਧਾਰਨ ਨਮਿਤ ਨਾਮਧਾਰੀ ਧਰਮਸਾਲਾ ਦਿੱਲੀ ਵਿਖੇ ਪਾਏ ਭੋਗ ਸਮੇਂ, ਮਾਤਾ ਜੀ ਦੇ ਸਪੁੱਤਰਾਂ-ਸ. ਜੁਗਿੰਦਰ ਸਿੰਘ ਯੂ.ਐਸ.ਏ. ਸ. ਜਸਵਿੰਦਰ ਸਿੰਘ ਟਿੱਬੀ ਵਲੋਂ ੨੫੦-੦੦

ਸ. ਮਨਜੀਤ ਸਿੰਘ ਦੂਆ, ੪੬ ਹਰਦਿਆਲ ਨਗਰ ਗੜ੍ਹਾ ਜਲੰਧਰ ਵਲੋਂ ਆਪਣੇ ਮਾਤਾ ਜੀ ਨਮਿਤ ਕਰਵਾਏ ਪਾਠ ਕੀਰਤਨ ਦੇ ਭੋਗ ਸਮੇਂ ੧੫੦-੦੦

ਸ੍ਰੀ ਸੁਖਦੇਵ ਮਾਦਪੁਰੀ, ਸਮਾਧੀ ਰੋਡ ਖੰਨਾ ਵਲੋਂ ਵਰਿਆਮ ਦੀ ਚੜਦੀ ਕਲਾ ਲਈ ੧੫੦-੦੦

## ਲੁਧਿਆਣੇ ਵਿੱਚ ਸੰਗੀਤ ਦਾ ਪ੍ਰੋਗਰਾਮ

ਲੁਧਿਆਣਾ ਨਾਮਧਾਰੀ ਸ਼ਹੀਦੀ ਸਮਾਰਕ ਤੇ ੧੧ ਮਈ ੨੦੦੩ ਸ਼ਾਮ ਨੂੰ ਇਕ ਸੰਗੀਤ ਸਮਾਗਮ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਤੋਂ ਆਏ ਪ੍ਰਸਿਧ ਸ਼ਾਸਤ੍ਰੀ ਗਾਇਕ ਜੋੜੀ, ਮੋਹਣ ਸਿੰਘ ਸੁਖਦੇਵ ਸਿੰਘ ਨੇ ਸ਼ਾਸਤ੍ਰੀ ਗਾਇਣ ਵਿੱਚ ਰੰਗ ਬੰਨਿਆ ਤਬਲੇ ਤੇ ਸੰਗਤ ਹਰਪ੍ਰੀਤ ਸਿੰਘ ਸੋਨੂ ਨੇ ਕੁਸ਼ਲਤਾ ਨਾਲ ਕੀਤੀ। ਪ੍ਰਸਿਧ ਸੂਫੀ ਗਾਇਕ ਸ੍ਰੀ ਬਰਕਤ ਸਿੱਧੂ ਨੇ ਸਾਈਂ ਬੁੱਲੇ ਸ਼ਾਹ, ਬਾਬਾ ਹਾਸ਼ਮ ਸ਼ਾਹ ਅਤੇ ਹੋਰ ਸੂਫੀ ਸ਼ਾਇਰਾਂ ਦਾ ਕਲਾਮ ਗਾ ਕੇ ਸੁਣਾਇਆ। ਸ. ਹਰਜਿੰਦਰ ਸਿੰਘ ਨੇ ਇਕ ਬਿਹੋਂ ਗੀਤ ਗਾਇਆ। ਇਕ ਛੋਟੀ ਬੀਬੀ ਅਰੁਨਪ੍ਰੀਤ ਨੇ ਸੁਲਤਾਨ ਬਾਹੂ ਦੀ ਰਚਨਾ ਨੂੰ ਬਹੁਤ ਰੂਹ ਨਾਲ ਗਾਇਆ।

ਇਹ ਪ੍ਰੋਗਰਾਮ ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ ਵਲੋਂ ਸ. ਤਰਲੋਚਣ ਸਿੰਘ ਮਠਾੜੂ ਅਤੇ ਸ. ਅਮਰਜੀਤ ਸਿੰਘ ਦੇ ਸਹਿਯੋਗ ਨਾਲ ਕਰਾਇਆ ਗਿਆ।

# ਪ੍ਰਤੀਕਿਰਿਆ

ਅਪ੍ਰੈਲ ਦਾ ਵਰਿਆਮ ਮੈਂ ਪੜ੍ਹ ਕੇ ਗਿਆ ਸਾਂ। ਪ੍ਰੋ. ਕਸੇਲ ਦੀਆਂ ਦੇ ਸਮਾਰੋਹ ਨੇ ਖੂਬ ਸਜਾਇਆ ਹੈ ਇਸ ਨੂੰ। ਸਾਕਾ ਨਨਕਾਣਾ ਸਾਹਿਬ ਵਿਚ ਦੇਵਿੰਦਰ ਸਿੰਘ ਗਿਲ ਨੇ ਨਾਮਧਾਰੀ ਰੋਲ ਨੂੰ ਰੂਪਮਾਨ ਕਰਕੇ ਸਿੱਖ ਜਗਤ ਤੇ ਉਪਕਾਰ ਕੀਤਾ ਹੈ। ਸਾਰੀਆਂ ਕਵਿਤਾਵਾਂ ਤੇ ਲੇਖ ਵਰਿਆਮ ਵਿਚ ਨਰੋਈ ਜਿੰਦ ਪਾ ਰਹੇ ਲਗਦੇ ਹਨ।

ਮਈ ਦਾ ਸੰਗੀ ਵਰਿਆਮ ਮੈਂ ਘਰ ਵਾਪਸ ਪਰਤ ਪੜ੍ਹਿਆ। ਭਾਵੇਂ ਸ. ਜੱਸਾ ਸਿੰਘ ਰਾਮਗੜ੍ਹੀਏ ਦੀ ਮੁਖ ਤਸਵੀਰ ਨੇ ਇਸ ਵਰਿਆਮ ਨੂੰ ਮੈਦਾਨੇ ਜੰਗ ਵਿਚ ਜਰਨੈਲ ਦੇ ਰੂਪ ਦਾ ਪ੍ਰਭਾਵ ਪ੍ਰਗਟਾਉਣ ਦੀ ਪੂਰਨ ਕੋਸ਼ਿਸ਼ ਕੀਤੀ ਹੈ, ਪ੍ਰੰਤੂ ਭੈਣ, ਪ੍ਰਿੰ. ਬੇਅੰਤ ਕੌਰ ਜੀਆਂ ਦਾ ਚਲਾਣਾ ਵਰਿਆਮ ਨੂੰ ਸਦਾ ਉਨਾ ਹੀ ਰੜਕੇਗਾ ਜਿਨਾ ਅੱਜ ਮੈਨੂੰ ਰੜਕ ਰਿਹਾ ਹੈ। ਨਾਟਕਕਾਰ ਗਾਰਗੀ ਜੀ ਭੀ ਚਲ ਬਸੇ ਇਨ੍ਹਾਂ ਨੂੰ ਅਸੀਂ ਮੈਟ੍ਰਿਕ ਵਿਚ ਪੜ੍ਹਿਆ ਕਰਦੇ ਸਾਂ। ਦੋਵਾਂ ਦੀਆਂ ਅਮਰ ਆਤਮਾਵਾਂ ਨੂੰ ਮੇਰਾ ਪਰਨਾਮ ਪੁੱਜੇ।

'ਵਿਰਕ' ਜੀਆਂ ਦਾ ਗੋਧਾ ਸਿੰਘ ਜਟ ਤੇ ਤੁਹਾਡਾ ਚਮਨ ਅੱਜ ਕਲ੍ਹ ਦੇ ਦੂਰ ਪੁਜਦੇ ਕਵੀ ਨੂੰ ਕੁਝ ਪਿਛੇ ਦੇਖ ਚਲਣ ਲਈ ਮਜਬੂਰ ਕਰਦੇ ਹਨ। ਧੰਨਵਾਦ।

ਪਰਵਾਨੇ ਨਾਲ ਇਕ ਸ਼ਾਇਰ ਹੋਰ ਗਿਆ ਵਿਛੜੇ ਦਾ ਸ਼ੋਕ।

'ਇਕ ਕਹਾਣੀ ਸੱਤ ਦਿਨ ਮੇਰੇ ਇਹ ਪਿਛਲੇ, ਈਸਟ ਹੋਲੀਡੇ' ਦੀ ਭਰਮਣ ਫੇਰੀ ਦਾ ਵਰਨਣ ਹੈ, ਜਿਸ ਵਿਚ ਮੇਰੇ ਅਸਟ੍ਰੇਲੀਆ ਵਿਚ ਪਹਿਲੇ ਵੀਹ ਸਾਲਾਂ ਦੀ ਚੋਣਵੀਆਂ ਯਾਦਾਂ, ਇਥੇ ਦੀ ਫਾਰਮਿੰਗ ਲਾਈਫ, ਪੰਜਾਬੀ ਸਿੱਖ ਸੁਸਾਇਟੀ ਸਾਡੇ ਬਹਾਦਰ ਬਜ਼ੁਰਗਾਂ ਦੀਆਂ ਗਥਾਵਾਂ ਪੌਣ ਪਾਣੀ, ਮੌਸਮ ਸਭ ਕੁਝ ਆਪਣੇ ਆਪ ਹੀ ਆਈ ਜਾਂਦਾ ਹੈ।

ਪਹਿਲੇ ਪੁਰਾਣੇ ਜੀਵਨ ਤੋਂ ਜਿਵੇਂ ਢੇਰ ਚਿਰ ਵਿਛੜਿਆ ਰਿਹਾਂ ਚਲੋ ਕਲਮ ਨੂੰ ਸਹਾਰਾ ਹੀ ਸਹੀ। ਮੈਂ ਸੇਖੋਂ ਜੀਆਂ ਨਾਲ ਬਿਲਕੁਲ ਸਹਿਮਤ ਨਹੀਂ ਕਿ ਕਵੀ ਮਿਹਨਤ ਤੋਂ ਜੀਅ ਚੁਰਾ ਕੇ ਕਵਿਤਾ ਦਾ ਸਹਾਰਾ ਭਾਲਦਾ ਹੈ। ਅਰਸ਼ਾਂ ਦੀਆਂ ਉਡਾਣਾ, ਗਹਿਰੇ ਸਾਗਰ ਚੋਂ ਮੋਤੀ ਭਾਲਣੇ, ਪਰਾਗੇ ਪੀੜਾਂ ਦੇ ਭੂਨਾਣੇ ਸ਼ਾਇਰ ਹੀ ਜਾਣਦਾ ਹੈ। ਕਵਿਤਾ ਕਵੀ ਤੇ ਪਾਠਕ ਦੋਵਾਂ ਨੂੰ ਪਰਮਾਤਮਾ ਤੱਕ ਪੁਜਾ ਦੇਣਾ ਦਾ ਸੁੰਦਰ ਸਾਧਨ ਹੈ। ਕਵਿਤਾ ਕਵੀ ਦੀ ਸਾਧਨਾ ਹੈ।

*—ਦਲਬੀਰ ਸਿੰਘ ਤਰਸ*
*ਸਿਡਨੀ, ਅਸਟ੍ਰੇਲੀਆ*

-0-

ਜੂਨ ੨੦੦੩ ਵਰਿਆਮ ਅੰਕ ਵਿੱਚ ਤੁਹਾਡਾ ਸੰਪਾਦਕੀ ਸ਼ਹੀਦਾਂ ਦੀ ਯਾਦ ਪੜ੍ਹਿਆ। ਦੇਸ਼ ਕੌਮ ਵਾਸਤੇ ਸ਼ਹੀਦ ਹੋਣਾ ਬਹੁਤ ਵੱਡੀ ਪ੍ਰਾਪਤੀ ਹੈ। ਦੇਸ਼ ਦੇ ਕਿਸੇ ਹਿੱਸੇ ਵਿਚੋਂ ਜਦੋਂ ਕੋਈ ਵੀ ਮਾਣ ਮਰਿਯਾਦਾ ਦੇ ਤਹਿਤ ਸ਼ਹੀਦੀ ਪ੍ਰਾਪਤ ਕਰਦਾ ਹੈ ਤਾਂ ਉਸ ਦੇਸ਼ ਭਗਤ ਦੀ ਕੁਲ, ਉਹ ਥਾਂ ਨੂੰ ਮਾਣ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਵਿਰਸੇ ਨੂੰ ਖੁਸ਼ੀ ਮਿਲਦੀ ਹੈ ਕਿ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿੱਚ ਸਾਡਾ ਹਿੱਸਾ ਹੈ। ਜਿਹਨਾ ਨੇ ਦੇਸ਼ ਕੌਮ ਵਾਸਤੇ ਆਪਣੀਆਂ ਜਾਨਾ ਵਾਰ ਦਿੱਤੀਆਂ ਆਪਣਾ ਫਰਜ਼ ਨਿਭਾ ਗਏ, ਪਰ ਉਹਨਾਂ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਨੂੰ ਯਾਦ ਰੱਖਣਾ, ਸਮਾਗਮ ਕਰਾਉਣਾ ਯਾਦਗਾਰਾਂ ਨੂੰ ਸਥਾਪਿਤ ਕਰਨਾ, ਆਪਣੇ ਬੱਚਿਆਂ ਨੂੰ ਪ੍ਰੇਰਿਤ ਕਰਨਾ ਅਗਾਂਹ ਸਾਡਾ ਫਰਜ਼ ਹੈ ਤਾਂ ਜੋ ਆਉਣ ਵਾਲੇ ਸਮੇਂ ਵਿਚ ਨੌਜਵਾਨ ਪੀੜੀ ਦੇਸ਼ ਭਗਤਾਂ ਦੀਆਂ ਯਾਦਾਂ ਮਨਾਉਂਦੀ ਰਹੇ। ਉਹਨਾਂ ਦੀਆਂ ਕੁਰਬਾਨੀਆਂ ਨੂੰ ਮਨਾਂ ਵਿਚ ਯਾਦ ਰੱਖੋ ਤਾਂ ਜੋ ਸਾਡਾ ਦੇਸ਼ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਵਾਂਝਾ ਨਾ ਰਹੇ। ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿੱਚ ਪਿੰਡ ਜੋਗਾ ਦੀ ਅਹਿਮ ਭੂਮਿਕਾ ਰਹੀ ਹੈ। ਸਾਨੂੰ ਵਰਿਆਮ ਤੋਂ ਪਤਾ ਲਗਾ ਹੈ ਕਿ ਮਲੇਰਕੋਟਲੇ ਵਿੱਚ ਸੰਨ ੧੮੭੨ ਨੂੰ ਵਾਪਰੇ ਸਾਕੇ ਵਿੱਚ ਤੋਪਾਂ ਅੱਗੇ ਉੜ ਕੇ ਸ਼ਹੀਦੀ ਪਾਉਣ ਵਾਲਿਆਂ ਵਿਚੋਂ ਸ਼ਹੀਦ ਸ਼ਾਮ ਸਿੰਘ ਕਾਮਰੇਡ ਜੰਗੀਰ ਸਿੰਘ ਜੋਗਾ ਪਰਿਵਾਰ ਦਾ ਹੀ ਬਜ਼ੁਰਗ ਸੀ। ਕਾਮਰੇਡ ਜੰਗੀਰ ਸਿੰਘ ਹੋਰਾਂ ਦੇ ਪਰਿਵਾਰ ਵਿਚੋਂ ਉਹਨਾ ਦਾ ਸਪੁੱਤਰ ਡਾ: ਗੁਰਦਰਸ਼ਨ ਸਿੰਘ ਅਤੇ ਨੂੰਹ ਡਾ: ਹਰ ਮੰਦਰਜੀਤ ਕੌਰ ਹੋਰਾਂ ਦੇ ਮਨਾ ਵਿੱਚ ਹਰ ਪ੍ਰਕਾਰ ਨਾਲ ਆਪਣੇ ਵੱਡੇ ਵਡੇਰਿਆ ਦੀਆਂ ਕੀਤੀਆਂ ਦੇਸ਼ ਕੌਮ ਵਾਸਤੇ ਕੀਤੀਆਂ ਕੁਰਬਾਨੀਆਂ ਉਜਾਗਰ ਕਰਨ ਦਾ ਜਜ਼ਬਾ ਹੈ।

ਬਾਬਾ ਸ਼ਹੀਦ ਸ਼ਾਮ ਸਿੰਘ ਦੀ ਯਾਦ ਵਿੱਚ ਹਸਪਤਾਲ ਦਾ ਨਾਮ ਰੱਖਣਾ ਕਾਮਰੇਡ ਜੰਗੀਰ ਸਿੰਘ ਦੇ ਦੇਹਾਂਤ ਹੋਣ ਉਪਰੰਤ ਕਾਮਰੇਡ ਜੋਗਾ ਟਰੱਸਟ ਕਾਇਮ ਕਰਨਾ, ਉਹਨਾਂ ਦੇ ਇਨਕਲਾਬੀ ਜਜ਼ਬੇ ਦਾ ਹੀ ਪ੍ਰਤੀਕ ਹੈ। ਟਰੱਸਟ ਵਲੋਂ ਪਿੰਡ ਜੋਗਾ ਵਿਚ ਦੋ ਪ੍ਰੋਗਰਾਮਾਂ ਕਾਮਰੇਡ ਜੰਗੀਰ ਸਿੰਘ ਜੋਗਾ ਯਾਦਗਾਰੀ ਭਵਨ ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਵੱਲੋਂ, ਸ੍ਰੀ ਠਾਕਰ ਉਧੇ ਸਿੰਘ ਹਥੀਂ ਰੱਖਣਾ ਅਤੇ ਮਲੇਰਕੋਟਲਾ ਦੇ ਰੱਕੜ ਵਿੱਚ ਗਊ ਗਰੀਬ ਦੀ ਰੱਖਿਆ ਲਈ ਸ਼ਹੀਦ ਹੋਏ ਚਾਰ ਨਾਮਧਾਰੀ ਸ਼ਹੀਦ ਸਿੰਘਾਂ ਦੀ ਯਾਦ ਵਿੱਚ ਉਸਾਰੇ ਜਾਣ ਵਾਲੇ ਯਾਦਗਾਰੀ ਦਰਵਾਜ਼ੇ ਦਾ ਨੀਂਹ ਪੱਥਰ ਰੱਖਣਾ ਇਕ ਸ਼ਲਾਘਾਯੋਗ ਕਦਮ ਹੈ। ਅਗਰ ਇਸੇ ਤਰਾਂ ਹੀ ਸ਼ਹੀਦਾਂ ਦੀਆਂ ਕੁਰਬਾਨੀਆਂ ਯਾਦ ਕੀਤੀਆਂ ਜਾਣਗੀਆਂ ਤਾਂ ਸਾਡਾ ਦੇਸ਼, ਸਮਾਜ ਕਦੀ ਵੀ ਗਿਰਾਵਟ ਵਿੱਚ ਨਹੀਂ ਆ ਸਕਦਾ। ਇਹੋ ਜਿਹੇ ਪ੍ਰੋਗਰਾਮ ਕਰਨੇ ਅਤੇ ਕਰਾਉਣੇ ਸ਼ਲਾਘਾਯੋਗ ਕਦਮ ਹਨ। ਇਸ ਵਿੱਚ ਹਰ ਇਕ ਨੂੰ ਤਹਿ ਦਿਲੋਂ ਸਹਿਯੋਗ ਦੇਣਾ ਚਾਹੀਦਾ ਹੈ। ਇਹ ਯਾਦਾਂ ਅਗਲੀ ਪੀੜੀ ਵਾਸਤੇ ਚਾਨਣ ਮੁਨਾਰਾ ਹਨ। ਤੁਹਾਡੇ ਵਲੋਂ ਅਜਿਹੇ ਪ੍ਰੋਗਰਾਮਾਂ ਨੂੰ ਉਜਾਗਰ ਕਰਨ ਲਈ ਧੰਨਵਾਦ।

*—ਸੁਰਿੰਦਰ ਸਿੰਘ ਛਿੰਦਾ*
*ਵਸੀਕਾ ਨਵੀਸ, ਤਹਿਸੀਲ ਜਲੰਧਰ*



ਠਾਕਰ ਉਦੇ ਸਿੰਘ ਜੀ ਦਾ ਸਮਾਗਮ ਸਥਲ ਤੇ ਪੁਜਣ ਸਮੇਂ ਪਿੰਡ ਜੋਗਾ ਦੀ ਪੰਚਾਇਤ ਵੱਲੋਂ ਸਵਾਗਤ।






ਕਾਮਰੇਡ ਜੰਗੀਰ ਸਿੰਘ ਜੋਗਾ ਯਾਦਗਾਰੀ ਭਵਨ ਦੀ ਨੀਂਹ ਦੀ ਇੱਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀਵੱਲੋਂ ਸ੍ਰੀ ਠਾਕਰ ਉਦੇ ਸਿੰਘ ਜੀ ਨੇ ੨੧ ਮਈ, ੨੦੦੩ ਨੂੰ ਪਿੰਡ ਜੋਗਾ (ਮਾਨਸਾ) ਵਿਚ ਰੱਖੀ।



ਪੰਜਾਬ ਖੇਤੀ ਯੂਨੀਵਰਸਟੀ, ਲੁਧਿਆਣਾ ਵਿਚ ਇੰਦਰਜੀਤ ਹਸਨਪੁਰੀ ਦੀ ਪੁਸਤਕ 'ਕਿਰਤੀਆ ਕਿਰਤ ਕਰੇਂਦਿਆ' ਰਿਲੀਜ਼ ਕਰਨ ਉਪਰੰਤ ਉਪ ਕੁਲਪਤੀ ਡਾ. ਕਿਰਪਾਲ ਸਿੰਘ ਔਲਖ ਸੰਬੋਧਨ ਕਰਦੇ ਹੋਏ।



ਪ੍ਰਸਿੱਧ ਲੇਖਕ ਅਤੇ 'ਰੋਜ਼ਾਨਾ ਨਵਾਂ ਹਿੰਦੁਸਤਾਨ' ਅਖ਼ਬਾਰ ਦਿੱਲੀ ਦੇ ਸੰਸਥਾਪਕ ਸਵ. ਸੰਤ ਮੰਗਲ ਸਿੰਘ ਲਾਇਲਪੁਰੀ ਦੇ ਘਰੋਂ ਮਾਤਾ ਭਾਗਵੰਤੀ ੧੦ ਮਈ, ੨੦੦੩ ਨੂੰ ਦਿੱਲੀ ਵਿਖੇ ਸੰਸਾਰ ਯਾਤਰਾ ਪੂਰੀ ਕਰ ਗਏ ਹਨ।

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 July 2003











ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ।
ਫੋਨ : 2222543, ਨਿਵਾਸ : 2456289